ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਗੁਰ ਅਰਜੁਨ ਸਚੁ ਸਿਰਜਣਹਾਰ



**ਪੰਚਮ ਪਾਤਸ਼ਾਹ**
**ਸਤਿਗੁਰੂ ਅਰਜੁਨ ਦੇਵ ਜੀ**

ਅਜੀਤ ਸਿੰਘ ਲਾਇਲ



ਸਤਿਗੁਰੂ ਜਗਜੀਤ ਸਿੰਘ ਜੀ

-ਮੇਰੇ ਵਾਲਦ ਕਿਹਾ ਕਰਦੇ ਸਨ ਕਿ ਸੰਗੀਤ ਦਾ ਸੰਗਰਖਸ਼ਨ ਜਾਂ ਕੋਈ ਬਾਦਸ਼ਾਹ ਕਰਦਾ ਹੈ ਜਾਂ ਕੋਈ ਫਕੀਰ। ਸਤਿਗੁਰੂ ਜਗਜੀਤ ਸਿੰਘ ਜੀ ਸੰਗੀਤ ਦੇ ਬਾਦਸ਼ਾਹ ਵੀ ਨੇ ਅਤੇ ਫਕੀਰ ਵੀ। ਇਨ੍ਹਾਂ ਨੇ ਭਾਰਤੀ ਸੰਗੀਤ ਨੂੰ ਸੰਭਾਲਿਆ ਹੀ ਨਹੀਂ ਸਗੋਂ ਸੰਗੀਤ ਵਿੱਚ ਨਵੀਆਂ ਇਜਾਦਾਂ ਵੀ ਕੀਤੀਆਂ ਹਨ। ਸਤਿਗੁਰੂ ਜੀ ਨੇ ਦੁੱਖ-ਸੁੱਖ ਵਿੱਚ ਸੰਗੀਤਕਾਰਾਂ ਨੂੰ ਆਸਰਾ ਵੀ ਦਿੱਤਾ ਹੈ।

-ਉਸਤਾਦ ਅਮਜਦ ਅਲੀ ਖਾਂਹ
ਸਰੋਦ-ਸਮਰਾਟ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh ghana

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਗੁਰ ਅਰਜੁਨ ਸਚੁ ਸਿਰਜਣਹਾਰਾ

ਅਜੀਤ ਸਿੰਘ ਲਾਇਲ

ਪ੍ਰਕਾਸ਼ਕ :
ਸੁਰ ਸ਼ਬਦ ਮੰਚ ਪ੍ਰਕਾਸ਼ਨ
ਅਰਬਨ ਅਸਟੇਟ, ਲੁਧਿਆਣਾ-141010

# GUR ARJUN SACH SIRJANHARA

**By :**

**Ajit Singh Lyall**
**919, Urban Estate,**
**Phase-II, Ludhiana-141 010.**
**Phone : 0161-2670258**

ਦੂਸਰੀ ਵਾਰ : 1100 ਕਾਪੀ

ਕੀਮਤ : ਅਮੁੱਲ

ਪ੍ਰਕਾਸ਼ਕ :
**ਸੁਰ ਸ਼ਬਦ ਮੰਚ ਪ੍ਰਕਾਸ਼ਨ**
ਅਰਬਨ ਅਸਟੇਟ,
ਲੁਧਿਆਣਾ-141 010

ਪ੍ਰਿੰਟਰਜ਼ :
**ਆਈਕੋਨ ਪ੍ਰਿੰਟਰਜ਼**
ਰਾਮ ਨਗਰ, ਗਲੀ ਨੰ: 2,
ਨੇੜੇ ਸੀ.ਐਮ.ਸੀ. ਚੌਂਕ, ਲੁਧਿਆਣਾ।
ਫੋਨ : 0161-2662659

ਅਰਜੁਨ ਜਾਨਯੋ ਜਾਇ ਕੇਤੇ ਹੈ ਬਿਥਾਰ ਤੇਰੋ
ਐਸੋ ਰੂਪ ਧਾਰਿ ਆਏ ਰਾਜੇ ਗੁਰ ਅਰਜੁਨ
(ਭਾਈ ਸੰਤੋਖ ਸਿੰਘ ਜੀ)

ਸਿਖ ਨਹੀਂ ਕੋਈ ਅੰਗਦ ਜੇਹਾ ਹੋਆ ।।
ਟਹਲੀਆ ਨਹੀਂ ਕੋਈ ਅਮਰਦਾਸ ਜੇਹਾ
ਬਣ ਖੜੋਇਆ ।।
ਸਾਕ ਨਹੀਂ ਕੋਈ ਰਾਮਦਾਸ ਜੈਸਾ ।।
ਪੁੱਤਰ ਨਹੀਂ ਕੋਈ ਅਰਜਨ ਵੈਸਾ ।।

# ਗੁਰ ਅਰਜੁਨ ਵਿਟਹੁ ਕੁਰਬਾਣੀ

ਰਹਿੰਦੇ ਗੁਰ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ।
ਦਰਸਨ ਦੇਖਿ ਪਤੰਗ ਜਿਉਂ ਜੋਤੀ ਅੰਦਰਿ ਜੋਤਿ ਸਮਾਣੀ।
ਸਬਦੁ ਸੁਰਤਿ ਲਿਵ ਮਿਰ੍ਗ ਜਯੋਂ ਭੀੜ ਪਈ ਚਿਤਿ ਅਵਰ ਨ ਆਣੀ।
ਚਰਨ ਕਵਲ ਮਿਲਿ ਭਵਰ ਜਯੋ ਸੁਖ ਸੰਪੁਟ ਵਿਚਿ ਰੈਣਿ ਵਿਹਾਣੀ।
ਗੁਰੁ ਉਪਦੇਸੁ ਨ ਵਿਸਰੈ ਬਾਬੀਹੇ ਜਿਉ ਆਖਿ ਵਖਾਣੀ।
ਗੁਰਮੁਖਿ ਸੁਖ ਫਲੁ ਪ੍ਰੇਮ ਰਸ ਸਹਿਜ ਸਮਾਧਿ ਸਾਧ ਸੰਗਿ ਜਾਣੀ।
ਗੁਰ ਅਰਜੁਨ ਵਿਟਹੁ ਕੁਰਬਾਣੀ ।। ੨੩।।

(ਵਾਰ ਭਾਈ ਗੁਰਦਾਸ ੨੪)

ਤਖਤਿ ਬੈਠਾ ਅਰਜੁਨ ਗੁਰੂ
ਸਤਿਗੁਰ ਕਾ ਖਿਵੈ ਚੰਦੋਆ ॥

ਉਗਵਣਹੁ ਤੈ ਆਥਵਣਹੁ
ਚਹੁ ਚਕੀ ਕੀਅਨ ਲੋਆ ॥

(ਵਾਰ ਸਤਾ ਬਲਵੰਡਿ ਪੰਨਾ ੯੬੯)

ਤਤੁ ਬਿਚਾਰੁ ਯਹੈ ਮਥੁਰਾ
ਜਗ ਤਾਰਨ ਕਉ ਅਵਤਾਰੁ ਬਨਾਯਉ ॥

ਜਪਉ ਜਿਨ ਅਰਜੁਨ ਦੇਵ ਗੁਰੂ
ਫਿਰਿ ਸੰਕਟ ਜੋਨਿ ਗਰਭ ਨ ਆਯਉ ॥੬॥

(ਸਵਈਏਂ ਮਹੱਲੇ ਪਵੇਂ ਕੇ ਪੰਨਾ ੧੪੦੯)

# ''ਗੁਰੂ ਅਰਜੁਨ ਦੇਵ ਜੀ''

(ਜੀਵਨ ਬਿਉਰਾ)

| | |
|---|---|
| ਜਨਮ | 15 ਅਪ੍ਰੈਲ, ਸੰਨ 1563 ਈ: |
| ਪਿਤਾ | ਗੁਰੂ ਰਾਮਦਾਸ ਜੀ |
| ਮਾਤਾ | ਮਾਤਾ ਭਾਨੀ ਜੀ |
| ਨਾਨਾ | ਗੁਰੂ ਅਮਰਦਾਸ ਜੀ |
| ਜਨਮ ਅਸਥਾਨ | ਗੋਇੰਦਵਾਲ (ਜ਼ਿਲ੍ਹਾ ਅੰਮ੍ਰਿਤਸਰ) |
| ਗੁਰਿਆਈ | 1 ਸਤੰਬਰ ਸੰਨ 1581 ਈ: |
| ਮੁੱਖ ਅਸਥਾਨ | ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ, ਤਾਰਨ ਤਾਰਨ, ਕਰਤਾਰਪੁਰ, ਡੇਹਰਾ ਸਾਹਿਬ ਲਾਹੌਰ |
| ਪਤਨੀ | ਮਾਤਾ ਗੰਗਾ ਜੀ |
| ਸੰਤਾਨ | ਗੁਰੂ ਹਰਗੋਬਿੰਦ ਸਾਹਿਬ ਜੀ |
| ਸਮਕਾਲੀ ਹੁਕਮਰਾਨ: | ਅਕਬਰ - ਜਹਾਂਗੀਰ |
| ਸ਼ਹੀਦੀ | 30 ਮਈ ਸੰਨ 1606 ਈ: ਸਥਾਨ ਲਾਹੌਰ |
| ਗੁਰਿਆਈ ਕਾਲ | 24 ਸਾਲ 9 ਮਹੀਨੇ |
| ਆਯੂ | 43 ਸਾਲ 1 ਮਹੀਨਾ 15 ਦਿਨ |

ਰੋਸੁ ਨ ਕਾਹੂ ਸੰਗ ਕਰਹੁ
ਆਪਨ ਆਪੁ ਬੀਚਾਰਿ ॥

(ਪੰਨਾ ੨੫੯)

ਤੇਰਾ ਕੀਤਾ ਜਿਸੁ ਲਾਗੈ ਮੀਠਾ ॥
ਘਟਿ ਘਟਿ ਪਾਰਬ੍ਰਹਮ ਤਿਨਿ ਜਨਿ ਡੀਠਾ ॥

…………….ਦਰਵੇਸਾਂ ਨੂੰ ਲੋੜੀਏ ਰੁੱਖਾਂ ਦੀ ਜੀਰਾਂਦ

(ਸਲੋਕ ਸ਼ੇਖ਼ ਫਰੀਦ ਪੰਨਾ ੧੩੮੧)

ਭਗਤ ਕਾਨ੍ਹਾ ਵਰਗੇ ਅੱਗ ਬਬੂਲਾ। ਅਨਾਇਤ-ਖਾਂਹ ਤੱਤਾ। ਕੁਲੀਜ਼ ਖਾਂਹ ਗਰਮ। ਸੁਲਹੀ ਤੱਤਾ। ਸੁਲਬੀ ਉਬਲਿਆ ਹੋਇਆ। ਵੱਡਾ ਭਰਾ ਪਿਰਥੀ ਚੰਦ ਤੱਤਾ। ਭਰਜਾਈ ਕਰਮੋ ਤੱਤੀ। ਮਹੀਨਾ ਜੇਠ ਦਾ ਤੱਤਾ। ਅੱਗ ਤੱਤੀ। ਪਾਣੀ ਉਬਲਦਾ। ਦੇਗ ਉਬਾਲੇ ਖਾਂਦੀ। ਰੇਤ ਤੱਤੀ। ਰੇਤ ਪਉਣ ਵਾਲਾ ਭੜਭੂੰਜਾ ਤੱਤਾ। ਇਥੋਂ ਤੱਕ ਕੀ ਸਾਈਂ ਮੀਆਂ ਮੀਰ ਵੀ ਤੱਤਾ ਹੋ ਗਿਆ। ਪਰ ਸਿਰਫ਼ ਜੇ ਕੋਈ ਠੰਢਾ ਹੈ ਤਾਂ 'ਗੁਰੂ ਅਰਜੁਨ ਦੇਵ ਜੀ'।

(ਪ੍ਰਿ: ਸਤਬੀਰ ਸਿੰਘ ਜੀ)

# ਗੁਰ ਅਰਜੁਨ ਸਚੁ ਸਿਰਜਣਹਾਰਾ

ਇਸ ਸੰਸਾਰ ਵਿੱਚ ਸਮਾਜ ਦੀ ਉਤਪਤੀ ਦੇ ਵਕਤ ਤੋਂ ਹੀ ਦੋ ਨਿਜ਼ਾਮ ਚਲੇ ਆ ਰਹੇ ਹਨ। ਇਕ ਕਰਤਾਰੀ ਜਾਂ ਰੱਬੀ ਨਿਜ਼ਾਮ ਅਤੇ ਦੂਸਰਾ ਸੰਸਾਰੀ ਜਾਂ ਬਾਦਸ਼ਾਹੀ ਨਿਜ਼ਾਮ। ਅਕਸਰ ਆਮ ਬੋਲ ਚਾਲ ਵਿੱਚ ਰੱਬੀ ਨਿਜ਼ਾਮ ਨੂੰ ਬਾਬੇ ਕੇ ਆਖਿਆ ਜਾਂਦਾ ਹੈ ਅਤੇ ਬਾਦਸ਼ਾਹੀ ਨਿਜ਼ਾਮ ਨੂੰ ਬਾਬਰ ਕੇ।

ਬਾਬੇ ਕੇ ਬਾਬਰ ਕੇ ਦੋਊ
ਆਪ ਕਰੇ ਪਰਮੇਸ਼ਰ ਹੋਊ ।। (ਬਚਿਤ੍ਰ-ਨਾਟਕ)

ਬਾਬੇ ਕਿਆਂ ਨੇ ਹਮੇਸ਼ਾਂ ਪਿਆਰ ਦਾ ਸੰਦੇਸ਼ ਦਿੱਤਾ। ਮਜ਼ਹਬ, ਜਾਤ, ਰੰਗ, ਵਰਨ ਦੇ ਭੇਦ ਭਾਵ ਤੋਂ ਉਪਰ ਉੱਠ ਸਰਬੱਤ ਦੇ ਭਲੇ ਦੇ ਸੰਕਲਪ ਨੂੰ ਅਧਾਰ ਬਣਾਇਆ। ਸਾਂਝੀਵਾਲਤਾ ਨੂੰ ਪ੍ਰਚਾਰਿਆ। ਹੱਕ ਤੇ ਸੱਚ ਦੀ ਆਵਾਜ਼ ਬੁਲੰਦ ਕੀਤੀ। ਤੂੰ-ਤੇਰੇ ਦੇ ਸਿਧਾਂਤ ਤੇ ਪਹਿਰਾ ਦਿੱਤਾ। ਸੰਸਾਰੀ ਬਾਦਸ਼ਾਹੀਆਂ ਨੂੰ ਝੂਠ ਅਤੇ ਰੱਬੀ ਪਾਤਸ਼ਾਹੀਆਂ ਨੂੰ ਸਿਰਮੌਰ ਮੰਨਿਆ।

ਕੋਊ ਹਰਿ ਸਮਾਨਿ ਨਹੀ ਰਾਜਾ।।
ਏ ਭੂਪਤਿ ਸਭ ਦਿਵਸ ਚਾਰਿ ਕੇ
ਝੂਠੇ ਕਰਤ ਦਿਵਾਜਾ।। (ਪੰਨਾ ੮੫੬)

ਸੰਸਾਰੀ ਬਾਦਸ਼ਾਹੀਆਂ ਜਾਂ ਸਲਤਨਤਾਂ ਹਮੇਸ਼ਾਂ ਤਲਵਾਰ ਦੇ ਜ਼ੋਰ ਨਾਲ ਹੋਂਦ ਵਿੱਚ ਆਉਂਦੀਆਂ ਰਹੀਆਂ ਹਨ ਅਤੇ ਤਲਵਾਰ ਨਾਲ ਹੀ ਦਫ਼ਨ ਕੀਤੀਆਂ ਜਾਂਦੀਆਂ ਰਹੀਆਂ ਹਨ। ਇਨ੍ਹਾਂ ਬਾਦਸ਼ਾਹੀਆਂ ਨੇ ਹਮੇਸ਼ਾਂ ਦੂਸਰਿਆਂ ਦੇ ਹੱਕ ਨੂੰ ਖੋਹਿਆ, ਸੱਚ ਦੀ ਅਵਾਜ਼ ਨੂੰ ਦਬਾਇਆ, ਆਪਣੇ ਸੌੜੇ ਹਿੱਤਾਂ ਅਤੇ ਜਾਤੀ ਮੁਫ਼ਾਦ ਦੀ ਪੂਰਤੀ ਲਈ ਮੈਂ-ਮੇਰੇ ਦੇ ਸੌੜੇ ਘੇਰੇ ਤੱਕ ਹੀ ਸੀਮਤ ਰਹੀਆਂ ਹਨ।

ਇਤਿਹਾਸ ਵਿੱਚ ਅਨੇਕਾਂ ਉਦਾਹਰਨਾਂ ਹਨ ਜਦੋਂ ਇਹਨਾਂ ਸੰਸਾਰੀ ਤਾਕਤਾਂ ਨੇ, ਆਪਣੀ ਹਕੂਮਤ ਦੇ ਨਸ਼ੇ ਵਿੱਚ ਮਦ-ਮਸਤ ਹੋਇਆਂ ਆਪਣੀ ਤਾਕਤ ਨਾਲ ਹਰ ਹਰਬਾ-ਜਰਬਾ ਵਰਤ ਕੇ, ਰੂਹਾਨੀਅਤ ਦੇ ਪੈਗੰਬਰਾਂ, ਪੀਰਾਂ, ਫਕੀਰਾਂ ਅਤੇ ਆਲੰਬਰਦਾਰਾਂ ਦੀ ਅਵਾਜ਼ ਬੰਦ ਕਰਨ ਦੀ ਨਾਕਾਮ ਕੋਸ਼ਿਸ਼ ਕੀਤੀ।

ਕੇਤੇ ਸੀਸ ਨਾਲੇ ਕਨੁ ਪਾਵਹਿ॥

ਕੇਤੇ ਮਰਹਿ ਜਨਮਿ ਮਰਿ ਆਵਹਿ॥

(ਪੰਨਾ ੨੨੬)

ਜਦ ਇਨ੍ਹਾਂ ਦੁਨਿਆਵੀ ਬਾਦਸ਼ਾਹਾਂ ਨੇ ਈਸਾ ਮਸੀਹ ਨੂੰ ਸਲੀਬ ਤੇ ਚੜ੍ਹਾ ਦਿੱਤਾ। ਜਦ ਮਨਸੂਰ ਨੂੰ ਸੂਲੀ ਚੜ੍ਹਾ ਸੱਚ ਦੀ ਆਵਾਜ਼ ਬੰਦ ਕਰਨ ਦੇ ਯਤਨ ਕੀਤੇ ਗਏ। ਕਦੇ ਸ਼ਮਸ ਤਬਰੇਜ਼ ਜਿਹੇ ਫਕੀਰਾਂ ਦੀ ਜਿਊਂਦਿਆਂ ਦੀ ਖੱਲ ਉਤਾਰ ਲਈ ਗਈ। ਕਦੇ ਸੁਕਰਾਤ ਨੂੰ ਜ਼ਹਿਰ ਦਾ ਪਿਆਲਾ ਪੀਣ ਲਈ ਮਜਬੂਰ ਕੀਤਾ ਗਿਆ। ਕਦੇ ਭਗਤ ਨਾਮਦੇਵ ਜਿਹੇ ਭਗਤਾਂ ਨੂੰ ਕਰਾਮਾਤਾਂ ਵਿਖਾਉਣ ਲਈ ਮਜ਼ਬੂਰ ਕੀਤਾ ਗਿਆ, ਕਦੇ ਕਬੀਰ ਜਿਹੇ ਇਨਕਲਾਬੀ ਭਗਤਾਂ ਨੂੰ ਇਨ੍ਹਾਂ ਬਾਦਸ਼ਾਹੀਆਂ ਦੇ ਜ਼ਬਰ-ਜ਼ੁਲਮ ਦਾ ਸ਼ਿਕਾਰ ਹੋਣਾ ਪਿਆ। ਪਰ ਇਤਿਹਾਸ ਗਵਾਹ ਹੈ ਕਿ ਕਿਸੇ ਵੀ ਰੱਬੀ-ਹਕੂਮਤ ਦੇ ਝੰਡਾ ਬਰਦਾਰ ਨੇ ਨਾ ਤਾਂ ਜ਼ਾਲਮ ਦੀ ਈਨ ਮੰਨੀ ਅਤੇ ਨਾ ਹੀ ਸੰਸਾਰੀ ਬਾਦਸ਼ਾਹਾਂ ਅੱਗੇ ਸਿਰ ਝੁਕਾਇਆ। ਕਿਉਂਕਿ ਉਹ ਰੱਬੀ ਰਜ਼ਾ ਵਿੱਚ ਜਿਊਣ ਦੇ ਅਨੁਸਾਰੀ ਸਨ ਉਨ੍ਹਾਂ ਸਭ ਤੋਂ ਉੱਪਰ ਉਸ ਅਕਾਲ ਪੁਰਖ, ਪਰਮਾਤਮਾ ਨੂੰ ਹੀ ਮੰਨਿਆ ਅਤੇ ਉਸ ਅੱਗੇ ਹੀ ਸਿਰ ਝੁਕਾਇਆ।

ਹੁਕਮ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥ (ਪੰਨਾ ੧)

ਦੁਨਿਆਵੀ ਬਾਦਸ਼ਾਹੀਆਂ ਵਲੋਂ ਕੀਤੇ ਜਾਂਦੇ ਜ਼ੁਲਮਾਂ ਦੀ ਇੰਤਹਾ ਦੇ ਬਾਵਜੂਦ ਬਾਬਰਕਿਆਂ ਨੂੰ ਹੀ ਹਮੇਸ਼ਾਂ ਬਾਬੇਕਿਆਂ ਦੀ ਸਰਦਲ ਤੇ ਝੁਕਣਾ ਪਿਆ। ਪ੍ਰਸਿੱਧ ਵਿਦਵਾਨ ਜਨਾਬ ਅਮੀਰ ਖੁਸਰੋ ਦਾ ਇਕ ਸ਼ੇਅਰ ਹੈ :

ਸ਼ਾਹਨਸ਼ਾਹੇ ਬੇ ਸਰੀਰੋ ਬੇ-ਤਾਜ਼

ਸ਼ਾਹਾਨਸ਼ ਬ-ਖ਼ਾਕ ਪਾਏ ਮੋਹਤਾਜ਼॥

ਭਾਵ ਤੇਰੇ ਕੋਲ ਨਾ ਸੰਸਾਰੀ ਤਖ਼ਤ ਹੈ ਨਾ ਤਾਜ਼ ਪਰ ਫਿਰ ਵੀ ਸੰਸਾਰੀ ਤਖ਼ਤਾਂ-ਤਾਜ਼ਾਂ ਦੇ ਮਾਲਕ ਤੇਰੇ ਦਰ ਦੇ ਮੁਹਤਾਜ ਹਨ। ਕਿਉਂਕਿ :

ਔਰ ਪਾਤਸ਼ਾਹੀ ਸਭ ਲੋਗਨ ਕੀ ਪਾਤਸ਼ਾਹੀ,

ਪਾਤਸ਼ਾਹੋਂ ਪਰ ਸਾਚੀ ਤੇਰੀ ਪਾਤਸ਼ਾਹੀ ਹੈ॥

ਇਨ੍ਹਾਂ ਰੱਬੀ ਤਾਕਤਾਂ ਵਲੋਂ ਸ਼ਾਂਤ ਰਹਿ ਕੇ ਦਿੱਤੀਆਂ ਸ਼ਹਾਦਤਾਂ ਉਨ੍ਹਾਂ ਦੀ ਇਨ੍ਹਾਂ ਦੁਨਿਆਵੀ ਨਿਜ਼ਾਮਾਂ ਤੇ ਜਿੱਤ ਦੀ ਮੂੰਹ ਬੋਲਦੀ ਤਸਵੀਰ ਹੈ। "ਸ਼ਹਾਦਤ" ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅੱਖਰੀ ਅਰਥ ਹੈ " ਗਵਾਹੀ"। ਹੱਕ ਤੇ ਸੱਚ ਲਈ

ਗਵਾਹੀ ਦੇਣ ਵਾਲੇ ਨੂੰ ਸ਼ਹੀਦ ਕਿਹਾ ਜਾਂਦਾ ਹੈ। ਗੁਰੂ ਨਾਨਕ ਦੀ ਗੱਦੀ ਦੇ ਪੰਜਵੇਂ ਜਾਨਸ਼ੀਨ ਗੁਰੂ ਅਰਜਨ ਦੇਵ ਜੀ ਨੇ ਹੱਕ ਤੇ ਸੱਚ ਦੀ ਗਵਾਹੀ ਭਰਦਿਆਂ ਅਤੇ ਗੁਰਮਤਿ ਸਿਧਾਂਤ "ਮਰਣੁ ਮੁਣਸਾ ਸੂਰਿਆ ਹਕੁ ਹੈ" ਤੇ ਪਹਿਰਾ ਦੇਂਦਿਆਂ, ਸ਼ਹਾਦਤ ਦਿੱਤੀ ਅਤੇ ਸ਼ਹਾਦਤ ਨੂੰ ਨਵੇਂ ਅਰਥ ਦਿੱਤੇ :

ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥ (ਪੰਨਾ ੧੩੬੫)

ਸਤਿਗੁਰੂ ਅਰਜੁਨ ਦੇਵ ਜੀ ਦਾ ਜਨਮ, ਤੀਸਰੇ ਸਤਿਗੁਰੂ ਅਮਰਦਾਸ ਜੀ ਦੀ ਸਪੁੱਤਰੀ ਬੀਬੀ ਭਾਨੀ ਦੇ ਉਦਰ ਤੋਂ ਚੌਥੇ ਸਤਿਗੁਰੂ ਰਾਮਦਾਸ ਜੀ ਦੇ ਗ੍ਰਿਹਿ ਵਿਖੇ 15 ਅਪ੍ਰੈਲ, ਸੰਨ 1563 ਈ: ਮੁਤਾਬਿਕ ੧੯ ਵੈਸਾਖ ਸੰਮਤ ੧੬੨੦ ਬਿਕ੍ਰਮੀ ਨੂੰ ਗੋਇੰਦਵਾਲ ਗੋਬਿੰਦ ਪੁਰੀ ਵਿਖੇ ਹੋਇਆ। ਆਪ ਜੀ ਦੇ ਵੱਡੇ ਭਰਾਤਾ ਪਿਰਥੀ ਚੰਦ ਆਪ ਤੋਂ ਚਾਰ ਸਾਲ ਵੱਡੇ ਸਨ ਅਤੇ ਮਹਾਂਦੇਵ ਤਿੰਨੇ ਸਾਲ। ਜਦੋਂ ਬਾਲ ਅਰਜੁਨ ਨੂੰ ਨਾਨਾ ਗੁਰੂ ਅਮਰਦਾਸ ਜੀ ਨੇ ਗੋਦ ਲਿਆ ਤਾਂ ਸੁਭਾਵਿਕ ਹੀ ਬਚਨ ਕੀਤਾ :

ਹੋਵਹੁਗੇ ਤੁਮਹੂੰ ਗੁਰ ਭਾਰੇ

ਇਤਿਹਾਸ ਵਿੱਚ ਇਕ ਹੋਰ ਵਾਕਿਆ ਦਾ ਵੀ ਜ਼ਿਕਰ ਆਉਂਦਾ ਹੈ ਕਿ ਇੱਕ ਬਾਰ ਗੁਰੂ ਅਮਰਦਾਸ ਜੀ ਬਿਸਰਾਮ ਕਰ ਰਹੇ ਸਨ। ਬਾਲ ਅਰਜੁਨ ਰਿੜ੍ਹਦੇ-ਰਿੜ੍ਹਦੇ ਸਤਿਗੁਰੂ ਜੀ ਦੇ ਪਲੰਘ ਕੋਲ ਪੁੱਜ ਗਏ ਅਤੇ ਪਾਵਾ ਫੜ ਖੜ੍ਹੇ ਹੋਣ ਲਈ ਜੋਰ ਲਗਾਣ ਲੱਗੇ। ਗੁਰੂ ਅਮਰਦਾਸ ਜੀ ਦੀ ਅੱਖ ਖੁੱਲ੍ਹ ਗਈ। ਬਚਨ ਕੀਤਾ :

ਇਹ ਕਿਹੜਾ ਵੱਡਾ ਪੁਰਖ ਹੈ ਭਾਰੀ,
ਜਿਸ ਮੰਜੀ ਹਿਲਾਈ ਸਾਡੀ ਸਾਰੀ॥

ਇਤਨੀ ਦੇਰ ਨੂੰ ਬੀਬੀ ਭਾਨੀ ਜੀ ਪੁੱਜ ਗਏ, ਆਖਿਆ "ਦੋਹਿਤਾ ਜੇ ਦੋਹਿਤਾ"। ਦੂਸਰਾ ਬਚਨ ਹੋਇਆ :

ਦੋਹਿਤਾ ਬਾਣੀ ਕਾ ਬੋਹਿਥਾ

ਜਰਾ ਵੱਡੇ ਹੋਏ ਤਾਂ ਗੁਰੂ ਅਮਰਦਾਸ ਜੀ ਨੇ ਗੁਰਮੁੱਖੀ ਅੱਖਰਾਂ ਦਾ ਬੋਧ ਕਰਵਾਣਾ ਸ਼ੁਰੂ ਕਰ ਦਿੱਤਾ। ਆਪ ਜੀ ਦੇ ਮਾਮਾ, ਮੋਹਰੀ ਜੀ ਨੇ ਗਣਿਤ ਤੇ ਹੋਰ ਵਿੱਦਿਆ ਸਿਖਾਈ । ਦੇਵ ਨਾਗਰੀ ਗੋਇੰਦਵਾਲ ਦੇ ਪਾਂਧੇ ਤੋਂ ਪੜ੍ਹੀ। ਫਾਰਸੀ ਪਿੰਡ ਦੇ ਮਕਤਬ ਵਿੱਚੋਂ ਸਿੱਖੀ। ਸੰਸਕ੍ਰਿਤ ਦਾ ਗਿਆਨ ਪੰਡਤ ਬੇਣੀ ਤੋਂ ਪ੍ਰਾਪਤ ਕੀਤਾ। ਪ੍ਰਸਿੱਧ ਵਿਦਵਾਨ

ਭਾਈ ਗੁਰਦਾਸ ਅਤੇ ਸਾਵਨ ਮੱਲ ਆਪ ਜੀ ਦੇ ਸਹਿਪਾਠੀ ਸਨ। ਬਾਬਾ ਬੁੱਢਾ ਜੀ ਦੀ ਦੇਖ ਰੇਖ ਵਿੱਚ ਦੁਨਿਆਵੀ ਅਤੇ ਪ੍ਰਮਾਰਥਿਕ ਗਿਆਨ ਪ੍ਰਾਪਤ ਕੀਤਾ। ਗੁਰੂ ਘਰ ਦੀ ਸੇਵਾ ਕਰਨ ਦੀ ਦਾਤ ਵਿਰਸੇ ਵਿੱਚ ਮਿਲੀ। ਪਿਤਾ ਗੁਰੂ ਰਾਮਦਾਸ ਜੀ ਨੇ ਅਠਾਈ ਵਰ੍ਹੇ ਗੁਰੂ ਘਰ ਵਿੱਚ ਹੱਥੀਂ ਸੇਵਾ ਕੀਤੀ ਅਤੇ ਕਦੇ ਸਮਝਿਆ ਹੀ ਨਹੀਂ ਸੀ ਕਿ ਆਪ ਗੁਰੂ ਘਰ ਦੇ ਦਾਮਾਦ ਹਨ।

''ਬਰਸ ਅਠਾਈ ਸੇਵਕੀ ਕੀਤੀ
ਸਹੁਰੇ ਨਹੀਂ ਜਾਤਾ''

ਅਜਿਹੀ ਸੇਵਾ ਭਾਵਨਾ ਦੀ ਪਿਰਤ ਗੁਰੂ ਘਰ ਵਿੱਚ ਪਹਿਲੋਂ ਗੁਰੂ ਅੰਗਦ ਦੇਵ ਜੀ ਅਤੇ ਫਿਰ ਗੁਰੂ ਅਮਰਦਾਸ ਜੀ ਨੇ ਆਪਣੇ ਹੱਥੀਂ ਗੁਰੂ ਘਰ ਦੀ ਸੇਵਾ ਕਰਕੇ ਪਾਈ ਸੀ।

ਗੁਰੂ ਅਮਰਦਾਸ ਜੀ ਉਸ ਵਕਤ ਆਯੂ ਕਰਕੇ ੬੨ ਵਰ੍ਹਿਆਂ ਦੇ ਸਨ ਜਦੋਂ ਖਡੂਰ ਸਾਹਿਬ ਆ ਕੇ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਨਾਲ ਜੁੜੇ ਸਨ। ਫਿਰ ੧੨ ਸਾਲ ਗੁਰੂ ਘਰ ਦੀ ਅਜਿਹੀ ਸੇਵਾ ਕੀਤੀ ਕਿ ਇਹ ਘਾਲ ਦਰ ਪ੍ਰਵਾਨ ਹੋਈ ਅਤੇ ਆਪ ਜੀ ਨੂੰ ਗੁਰੂ ਅੰਗਦ ਦੇਵ ਜੀ ਨੇ ਗੁਰ ਗੱਦੀ ਦੀ ਜਿੰਮੇਵਾਰੀ ਸੰਭਾਲ ਦਿੱਤੀ। ਗੁਰੂ ਅਮਰਦਾਸ ਜੀ ਨੇ ਸੇਵਾ ਬਾਰੇ ਲਿਖਿਆ ਹੈ :

ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ।।
ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ।।

(ਪੰਨਾ ੬੪੮)

ਗੁਰੂ ਅਰਜਨ ਦੇਵ ਦਾ ਸੁਭਾਅ ਬਚਪਨ ਤੋਂ ਹੀ ਸਾਊ ਪੁਣੇ ਵਾਲਾ ਸੀ। ਭਗਤੀ ਭਾਵਨਾ ਵਿੱਚ ਦ੍ਰਿੜ੍ਹ, ਪਿਤਾ ਦੀ ਆਗਿਆ ਪਾਲਣ ਵਿੱਚ ਤੱਤਪਰ, ਸਾਹਿਤ ਸੰਗੀਤ ਵਿੱਚ ਲਿਵਲੀਨ। ਸਤੋਗੁਣੀ ਬਿਰਤੀ ਵਿਚ ਪਰਵਿਰਤ ਰਹਿਣਾ ਆਪ ਜੀ ਦੇ ਮੁੱਖ ਗੁਣ ਸਨ। ਅਜਿਹੇ ਗੁਣ ਗੁਰ ਦਰਬਾਰ ਵਿੱਚ ਵਿਚਰਦਿਆਂ, ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਰਹਿੰਦਿਆਂ ਸੁਭਾਵਿਕ ਹੀ ਆਪ ਦੇ ਸੁਭਾਅ ਦਾ ਹਿੱਸਾ ਬਣ ਗਏ ਸਨ। ਬਾਦਸ਼ਾਹਾਂ ਨੂੰ ਗੁਰੂ-ਦਰਬਾਰ ਦੀ ਧੂੜ ਲੈ ਮਸਤਕ ਲਾਉਂਦਿਆਂ ਬਾਲ ਅਰਜਨ ਨੇ ਬੜਾ ਨੇੜਿਓਂ ਡਿੱਠਾ ਸੀ। ਜਦੋਂ ਅਕਬਰ ਬਾਦਸ਼ਾਹ ਸਤਿਗੁਰੂ ਜੀ ਦੇ ਚਰਨ ਪਰਸਨ ਗੋਇੰਦਵਾਲ ਸਾਹਿਬ ਆਇਆ ਤਾਂ ਦਸ ਵਰ੍ਹਿਆਂ ਦੇ ਬਾਲ ਅਰਜਨ ਨੇ ਸਾਰੀ ਗੱਲਬਾਤ ਆਪਣੇ

ਕੰਨੀਂ ਸੁਣੀ ਸੀ ਅਤੇ ਗੁਰੂ ਅਮਰਦਾਸ ਦੇ ਚਰਨਾਂ ਤੇ ਬਾਦਸ਼ਾਹ ਅਕਬਰ ਨੂੰ ਨਤਮਸਤਕ ਹੁੰਦਿਆਂ ਅੱਖੀਂ ਵੇਖਿਆ ਸੀ। ਅਕਬਰ ਨੇ ਆਖਿਆ, "ਫਕੀਰ ਸਾਈਂ ਕਿਛ ਕਹਿ ਫੁਰਮਾਇਆ" ਤਾਂ ਸਤਿਗੁਰੂ ਜੀ ਦਾ ਜਵਾਬ ਸੀ, "ਚਾਹ ਕਿਛ ਨਹੀਂ ਹਮਾਰੇ"।

ਬਾਲ ਅਰਜਨ ਗਿਆਰਾਂ ਕੁ ਵਰ੍ਹਿਆਂ ਦੇ ਸਨ ਜਦੋਂ ਗੁਰੂ ਅਮਰਦਾਸ ਜੀ ਨੇ ਸੰਗਤਾਂ ਦੀ ਮੌਜੂਦਗੀ ਵਿੱਚ ਸਾਰੇ ਪ੍ਰਵਾਰ ਨੂੰ ਬੁਲਾ "ਸਭ ਸਿੱਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ।" 1 ਸਤੰਬਰ 1574 ਈ: ਨੂੰ ਆਸਾ ਦੀ ਵਾਰ ਦੀ ਸਮਾਪਤੀ ਉਪਰੰਤ ਗੁਰਗੱਦੀ ਦੀ ਜ਼ਿੰਮੇਵਾਰੀ ਭਾਈ ਜੇਠਾ ਨੂੰ ਸੌਂਪ ਰਾਮਦਾਸ ਦਾ ਨਾਮ ਦੇਂਦਿਆਂ ਬਚਨ ਕੀਤਾ

ਕਿਤਕ ਦਿਵਸ ਜਬ ਬਿਗ ਰਹੇ ਸੋਢੀ ਕੁਲ ਸਿਰਮੌਰ।।
ਕਰਯੋ ਹੁਕਮ ਸ੍ਰੀ ਗੁਰ ਅਮਰ ਕਰਹੁ ਕਾਰ ਅਬਿ ਔਰ।। (ਗੁ:ਪ੍ਰ:ਸੂ:)

ਗੁਰੂ ਸਪੁੱਤਰ ਬਾਬਾ ਮੋਹਨ ਜੀ ਨੇ ਨਾਰਾਜਗੀ ਜਿਤਲਾਈ, ਪਰ ਗੁਰੂ ਹੁਕਮ ਸੁਣ ਬੋਲੇ ਕੁਝ ਨਹੀਂ, ਚੁੱਪ ਕਰ ਰਹੇ ਅਤੇ ਇਕਾਂਤ ਵਾਸ ਲੈ ਲਿਆ। ਬਾਬਾ ਮੋਹਰੀ ਜੀ ਨੇ ਗੁਰੂ ਪਿਤਾ ਦਾ ਹੁਕਮ ਮੰਨਦਿਆਂ ਗੁਰੂ ਰਾਮਦਾਸ ਜੀ ਨੂੰ ਸਿਰ ਕਰਤਾ ਜਾਣ ਚਰਨਾਂ ਤੇ ਸੀਸ ਨਿਵਾਇਆ :

ਮੋਹਰੀ ਪੁਤ ਸਨਮੁਖ ਹੋਇਆ
ਰਾਮਦਾਸੈ ਪੈਰੀ ਪਾਇ ਜੀਉ।। (ਸਦ)

ਗੁਰੂ ਨਾਨਕ ਦੇਵ ਜੀ ਨੇ ਜਦੋਂ ਗੁਰਗੱਦੀ ਦੀ ਜਿੰਮੇਵਾਰੀ ਗੁਰੂ ਅੰਗਦ ਨੂੰ ਸੰਭਾਲੀ ਸੀ ਨਾਲ ਹੀ ਕਰਤਾਰਪੁਰ ਛੱਡ ਖਡੂਰ ਜਾਣ ਦਾ ਹੁਕਮ ਕੀਤਾ ਸੀ। ਇਵੇਂ ਜਦੋਂ ਗੁਰੂ ਅਮਰਦਾਸ ਜੀ ਨੂੰ ਗੁਰਗੱਦੀ ਤੇ ਬਿਰਾਜਮਾਨ ਕੀਤਾ ਤਾਂ ਖਡੂਰ ਛੱਡ ਗੋਇੰਦਵਾਲ ਜਾਣ ਦਾ ਹੁਕਮ ਕੀਤਾ। ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਜੀ ਵੀ ਨੂੰ ਗੁਰਗੱਦੀ ਦੀ ਜਿੰਮੇਵਾਰੀ ਸੌਂਪਦਿਆਂ ਬਚਨ ਕੀਤਾ :

ਗ੍ਰਾਮ ਤੁੰਗ ਤੇ ਅਹੈ ਉਰੇਰੇ।
ਗਿਲਵਾਲੀ ਤੇ ਲਖਹੁ ਪਰੇਰੇ।।੯।।
ਹੈ ਸੁਲਤਾਨ ਪਿੰਡ ਜਿਸ ਨਾਮੂ।

— — — — — — — — — — — —

ਤਿਸ ਤੇ ਪਸ਼ਚਮ ਦਿਸ਼ ਅਭਿਰਾਮੂ।
ਤਹਾਂ ਜਾਇ ਕਰਿ ਗ੍ਰਾਮ ਬਸਾਵਹੁ।
ਸੁੰਦਰ ਆਪਨੇ ਸਦਨ ਬਨਾਵਹੁ।।੧੦।। (ਸੂਰਜ ਪ੍ਰਕਾਸ਼)
ਤਿਸ ਤੇ ਉਰੇ ਨੰਮ੍ਰਥਲ ਜਹਾਂ।।
ਦੂਸਰ ਤਾਲ ਖਨਾਵਹੁ ਤਹਾਂ।।
ਸ੍ਰੀ ਅੰਮ੍ਰਿਤਸਰ ਨਾਮ ਧਰੀਜੈ।।
ਜਾਇ ਕਿਤਕ ਖਨਵਾਵਨ ਕੀਜੈ।। (ਸੂਰਜ ਪ੍ਰਕਾਸ਼)

ਸਤੰਬਰ 1574 ਈ: ਨੂੰ ਹੀ ਗੁਰੂ ਅਮਰਦਾਸ ਜੀ ਨੇ ਪੰਜ ਭੂਤਕ ਸਰੀਰ ਤਿਆਗ ਦਿੱਤਾ। ਉਸ ਵਕਤ ਬਾਲ ਅਰਜਨ ਗਿਆਰ੍ਹਾਂ ਵਰਿਆਂ ਦੇ ਸਨ। ਗੁਰੂ ਅਮਰਦਾਸ ਜੀ ਨੇ ਅੰਤਿਮ ਸਮੇਂ ਜੋ ਹੁਕਮ ਕੀਤੇ ਬਾਲ ਅਰਜਨ ਨੇ ਆਪਣੇ ਕੰਨੀਂ ਸੁਣੇ ਸਨ ਕਿ, "ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ" ਅਤੇ ਅਗਲਾ ਬਚਨ ਸੀ, "ਮੈ ਪਿਛੈ ਕੀਰਤਨ ਕਰਿਅਹੁ ਨਿਰਬਾਨ ਜੀਓ।" ਅਜਿਹਾ ਸਭ ਕੁਝ ਵੇਖਦਿਆਂ ਬਾਲ ਅਰਜਨ ਜਾਣ ਗਏ ਸਨ ਕਿ ਗੁਰਗੱਦੀ ਕੁਝ ਲੈਣਾ ਨਹੀਂ ਸਗੋਂ ਦੇਣਾ ਹੈ। ਸਿੱਖੀ ਸਿਖਦਿਆਂ ਰਹਿਣ ਦੀ ਕਾਰ ਹੈ। ਸੇਵਾ ਦੇ ਅਮਲ ਨੂੰ ਧਾਰਨ ਕਰਨਾ ਹੈ। ਨਿਵ ਕੇ ਰਹਿਣਾ ਅਤੇ ਹੁਕਮ ਮੰਨਣ ਦੀ ਕਾਰ ਹੈ :

ਹੁਕਮੁ ਮੰਨਿਐ ਹੋਵੈ ਪਰਵਾਣੁ
ਤਾ ਖਸਮੈ ਕਾ ਮਹਲੁ ਪਾਇਸੀ।। (ਪੰਨਾ-੪੭੧)

ਗੁਰੂ ਹੁਕਮ ਮੰਨਦਿਆਂ ਗੁਰੂ ਰਾਮਦਾਸ ਜੀ ਗੋਇੰਦਵਾਲ ਛੱਡ ਪਿੰਡ ਤੁੰਗ, ਸੁਲਤਾਨਵਿੰਡ, ਗਿਲਵਾਲੀ ਦੀ ਜ਼ਮੀਨ ਵਿੱਚ ਆ ਡੇਰਾ ਲਾਇਆ ਜੋ ਪਹਿਲੋਂ ਹੀ ਗੁਰੂ ਅਮਰਦਾਸ ਜੀ ਨੇ 700 ਰੁਪਏ ਅਕਬਰੀ ਦੀ ਖਰੀਦ ਰੱਖੀ ਸੀ। ਗੁਰੂ ਰਾਮਦਾਸ ਜੀ ਨੇ ਹੁਕਮ ਕੀਤਾ ਸੀ ਕਿ :

"ਅਹੇ ਪਰਗਣਾ ਤੁਮਰੇ ਪਾਸ
ਥੇ ਆਛੇ ਪਿਖ ਕਰਹੁ ਨਿਵਾਸ" (ਸੂਰਜ ਪ੍ਰਕਾਸ਼)

ਇਥੇ ਸਰੋਵਰ ਦੀ ਖੁਦਾਈ ਵਾਸਤੇ ਉਹ ਥਾਂ ਚੁਣਿਆ ਜਿਥੇ :

ਪੀਪਰ ਬੇਰੀ ਤਹਿੰ ਘਨੀ ਜੰਡ ਕਰੀਰ ਅਪਾਰ
ਨਿਵੜ ਛਾਵ ਸੁੰਦਰ ਘਨੀ ਠੌਰ ਇਕੰਤ ਨਿਹਾਰ।

ਮੈਦਾਨ ਮੱਧ ਬਨ ਤਾਸਕੇ ਛਪੜੀ ਨਿਕਟ ਨਵੀਨ

ਸ੍ਰੀ ਗੁਰੂ ਮਨ ਹਰਖਤਿ ਭਏ 'ਪੰਚ-ਬਟੀ' ਸਮਚੀਨ।। (ਗੁ:ਬਿ:ਪਾ: ੬)

ਇਸ ਅਸਥਾਨ ਤੇ ਇਕ ਵਿਸ਼ਾਲ ਸਰੋਵਰ ਖੁਦਵਾਇਆ ਅਤੇ ਨਵੇਂ ਨਗਰ ''ਚੱਕ ਗੁਰੂ'' ਦੀ ਨਹੀਂ ਰੱਖੀ :

ਤਟਿ ਨਗਰ ਕਰਨ ਕਾ ਕੀਆ ਉਪਾਉ

''ਚੱਕ ਗੁਰੂ'' ਕਾ ਧਰਿਆ ਨਾਉ

ਇਹ ਚੱਕ ਗੁਰੂ ਹੀ ਬਾਅਦ ਵਿੱਚ ''ਚੱਕ ਰਾਮਦਾਸ'' ਰਾਮਦਾਸਪੁਰ ਅਤੇ ਫਿਰ ਅੰਮ੍ਰਿਤਸਰ ਕਰਕੇ ਪ੍ਰਸਿੱਧ ਹੋਇਆ

ਦੁਇ ਨਾਮ ਤੀਰਥ ਦੇ ਪਏ ਸੰਸਾਰ

ਕੋਈ ਕਹੇ ਰਾਮਦਾਸ ਸਰੁ

ਕੋਈ ਕਹੇ ਅਮਰਸਰ ਉਹਾਰ (ਬੰਸਾਵਲੀ ਨਾਮਾ-ਕੇਸਰ ਸਿੰਘ ਛਿਬਰ)

ਨਵੇਂ ਨਗਰ ''ਚੱਕ ਗੁਰੂ'' ਦਾ ਵਿਕਾਸ ਹੋਣ ਲੱਗਾ। ਵੱਖ-ਵੱਖ ਕਲਾਵਾਂ ਦੇ ਕਲਾਕਾਰ, ਵਪਾਰੀ ਇਥੇ ਆ ਵੱਸਣ ਲੱਗੇ। ਚੱਕ ਗੁਰੂ ਮੁੱਖ ਵਪਾਰਕ ਕੇਂਦਰ ਅਤੇ ਮੁੱਖ ਤੀਰਥ ਅਸਥਾਨ ਬਣ ਕੇ ਮਸ਼ਹੂਰ ਹੋਇਆ। ਜਿਵੇਂ ਕਿ ਵਰਣਨ ਹੈ :

''ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ''

ਗੁਰੂ ਨਾਨਕ ਦੇਵ ਜੀ ਦੇ ਸਪੁੱਤਰ ਬਾਬਾ ਸ੍ਰੀ ਚੰਦ ਜੀ ਵੀ ''ਚੱਕ ਗੁਰੂ'' ਪੁੱਜੇ ਅਤੇ ਗੁਰੂ ਰਾਮਦਾਸ ਜੀ ਦੀ ਨਿਮਰਤਾ, ਮਿਲਾਪੜਾ ਸੁਭਾਉ ਅਤੇ ਪ੍ਰਤਾਪ ਵੇਖ ਕੇ ਬਹੁਤ ਖੁਸ਼ ਹੋਏ ਅਤੇ ਬਚਨ ਕੀਤਾ :

ਤੁਮਰੀ ਮਹਿਮਾ ਅਧਿਕ ਹੈ

ਕਹੀਏ ਕਾਹਿ ਬਨਾਇ।।

ਤੁਮਰੇ ਸਰ ਮਹਿ ਜੋ ਮਜਹਿ

ਪਾਪੀ ਭੀ ਗਤਿ ਪਾਇ। (ਸੂਰਜ ਪ੍ਰਕਾਸ਼)

ਗੁਰੂ ਪਿਤਾ ਦੇ ਅੰਗ ਸੰਗ ਰਹਿੰਦਿਆਂ, ਸਾਧ ਸੰਗਤ ਦੀ ਸੇਵਾ ਕਰਦਿਆਂ ਬਾਲ ਅਰਜੁਨ ਦੀ ਸ਼ਖਸ਼ੀਅਤ ਕੰਚਨ ਵਾਂਗ ਸ਼ੁੱਧ ਹੋ ਗਈ ਸੀ। ਆਯੂ ਦੇ ਹਿਸਾਬ ਵੀ ਆਪ ਜਵਾਨੀ ਦੀ ਦਹਿਲੀਜ਼ ਵੱਲ ਵੱਧ ਰਹੇ ਸਨ। ਰਿਸ਼ਤਾ ਗੁਰੂ ਅਮਰਦਾਸ ਜੀ ਆਪ ਹੀ ਆਪਣੀ ਰਜ਼ਾ ਅਨੁਸਾਰ ਪੱਕਿਆਂ ਕਰ ਚੁੱਕੇ ਸਨ। ਬਾਬਾ ਪ੍ਰਿਥੀ ਚੰਦ ਜੀ ਦੀ ਸ਼ਾਦੀ

ਪਿੰਡ ਰੇਹਰ (ਨੇੜੇ ਲਾਹੌਰ) ਬੀਬੀ ਕਰਮੋਂ ਨਾਲ ਹੋ ਚੁੱਕੀ ਸੀ। ਮਾਹਾਂਦੇਵ ਜੀ ਨੇ ਕੁਆਰੇ ਰਹਿਣ ਦਾ ਫੈਸਲਾ ਕਰ ਲਿਆ ਸੀ। ਅਰਜੁਨ ਦਾ ਰਿਸ਼ਤਾ ਪੱਕਿਆਂ ਕੀਤਾ ਹੋਇਆ ਸੀ।

1576 ਈ: ਵਿੱਚ ਗੁਰੂ ਅਰਜੁਨ ਦੀ ਬਰਾਤ ਭਾਈ ਕਿਸ਼ਨ ਚੰਦ ਦੀ ਪਤਨੀ ਬੀਬੀ ਧਨਵੰਤੀ ਦੇ ਉਦਰ ਤੋਂ ਜਨਮੀ ਗੰਗਾ ਨੂੰ ਵਿਆਹੁਣ ਪਿੰਡ ਮਉ ਜ਼ਿਲ੍ਹਾ ਜਲੰਧਰ ਵਿਖੇ ਪੁੱਜੀ। ਵਿਆਹ ਦੀ ਇੱਕ ਘਟਨਾ ਅਰਜੁਨ ਦੀ ਘੋੜ ਸਵਾਰੀ ਅਤੇ ਨੇਜਾਬਾਜ਼ੀ ਵਿੱਚ ਹਾਸਲ ਕੀਤੀ ਮੁਹਾਰਤ ਦੀ ਮੂੰਹ ਬੋਲਦੀ ਤਸਵੀਰ ਹੈ। ਪਿੰਡ ਵਾਲਿਆਂ ਆਪਣੀ ਰਵਾਇਤ ਦੱਸੀ ਕਿ ਵਿਆਂਦੜ ਪਹਿਲੋਂ ਘੋੜੇ ਤੇ ਚੜ੍ਹ ਕੇ ਕਿੱਲਾ ਪੁੱਟੇਗਾ, ਇਸਤੋਂ ਬਾਅਦ ਹੀ ਵਿਆਹ ਦੀ ਰਸਮ ਹੋ ਸਕੇਗੀ। ਕੁਝ ਈਰਖਾਲੂਆਂ ਨੇ ਇੱਕ ਜੰਡ ਦੇ ਰੁੱਖ ਨੂੰ ਹੀ ਉਪਰੋਂ ਕੱਟ ਕੇ ਕਿੱਲੇ ਦਾ ਰੂਪ ਦੇ ਦਿੱਤਾ, ਜਿਸਦੀਆਂ ਜੜ੍ਹਾਂ ਜ਼ਮੀਨ ਵਿੱਚ ਗਹਿਰੀਆਂ ਸਨ। ਜਦੋਂ (ਗੁਰੂ) ਅਰਜਨ ਨੇ ਇੱਕੋ ਹੱਲੇ ਨਾਲ ਜੜ੍ਹਾਂ ਸਮੇਤ ਕਿੱਲਾ ਉਖਾੜ ਦਿੱਤਾ ਸਾਰੇ ਚਕ੍ਰਿਤ ਰਹਿ ਅਤੇ ਇਹ ਕੰਮ ਕਰਨ ਵਾਲੇ ਸ਼ਰਮ ਨਾਲ ਮੂੰਹ ਛੁਪਾਈ ਫਿਰਨ। ਇਸ ਬਾਰੇ ਇੱਕ ਅਖੌਤ ਹੀ ਪਰਚੱਲਤ ਹੋ ਗਈ ਸੀ ਕਿ :

ਮਓ ਮਾਰੀ ਕਰਤਾਰ, ਜਿਥੇ ਵਸਦੇ ਝੂਠੇ।।
ਸਿਰੀਂ ਤਿਨ੍ਹਾਂ ਦੇ ਟੋਪੀਆਂ, ਹੱਥੀਂ ਫੜਨਗੇ ਠੂਠੇ।।

ਇਤਿਹਾਸ ਦੱਸਦਾ ਹੈ ਕਿ ਪਹਿਲੇ ਤਿੰਨ ਗੁਰੂ ਸਾਹਿਬਾਨਾਂ ਨੂੰ ਗੁਰਗੱਦੀ ਦਾ ਵਾਰਸ ਚੁਨਣ ਲੱਗਿਆਂ ਜਿਹੜਾ ਪਰਚਾ ਪਾਇਆ, ਜੋ ਉਸ ਪਰਚੇ ਤੇ ਪੂਰਾ ਉਤਰਿਆ, ਗੁਰਗੱਦੀ ਦਾ ਤਿਲਕ ਉਸੇ ਨੂੰ ਹੀ ਦਿੱਤਾ ਜਾਂਦਾ ਰਿਹਾ ਸੀ। ਕਿਉਂਕਿ "ਤਖਤ ਬਹੈ ਤਖਤੇ ਕੀ ਲਾਇਕ"। ਗੁਰੂ ਰਾਮਦਾਸ ਜੀ ਵਲੋਂ ਨਵੀਂ ਕਿਸਮ ਦਾ ਪਰਚਾ ਪਾਇਆ ਗਿਆ। ਸਤਿਗੁਰੂ ਜੀ ਦੇ ਤਾਏ ਸਿਹਾਰੀ ਮੱਲ ਦੇ ਸਪੁੱਤਰ ਦੀ ਲਹੌਰ ਸ਼ਾਦੀ ਸੀ। ਉਸ ਸ਼ਾਦੀ ਤੇ ਜਾਣਾ ਗੁਰਗੱਦੀ ਦਾ ਪਰਚਾ ਸੀ। ਪਰ ਪ੍ਰਿਥੀ ਚੰਦ ਅਤੇ ਮਹਾਂਦੇਵ ਇਸ ਰਜ਼ਾ ਨੂੰ ਸਮਝ ਨਾ ਸਕੇ। ਉਂਞ ਸਭ ਕੁਝ ਰੱਬੀ ਰਜ਼ਾ ਅਨੁਸਾਰ ਹੀ ਹੋਇਆ ਕਰਦਾ ਹੈ। ਪ੍ਰਿਥੀ ਚੰਦ ਨੇ ਇਸ ਸ਼ਾਦੀ ਵਿੱਚ ਜਾਣ ਤੋਂ ਇਨਕਾਰ ਕਰ ਦਿੱਤਾ।

ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ (ਪੰਨਾ - ੪੦੦)

ਜਦੋਂ ਹੁਕਮ ਹੋਇਆ ਤਾਂ ਆਖਣ ਲੱਗਾ, "ਇਥੇ ਮੈਨੂੰ ਏਨਾ ਕਾਰ-ਵਿਹਾਰ ਹੈ, ਹਜ਼ਾਰਾਂ ਦਾ ਲੈਣ ਦੇਣ ਹੈ ਪੱਲ ਭਰ ਦੀ ਵੀ ਵਿਹਲ ਨਹੀਂ":

ਆਪ ਬਿਲੋਕਤ ਹੋ ਸਭਿ ਸਮੇਂ
ਰਹਤ ਕਾਜ ਜਿਸ ਬਿਧ ਕੋ ਹਮੇਂ

ਦੇਨ ਲੇਨ ਨਿਤ ਹਜ਼ਾਰਨਿ।

ਇਕ ਆਵਤ ਇਕ ਕਰਤਿ ਪਧਾਰਨ। (ਰਾਸ ਦੂਜੀ, ਅੰਸ ੧੫)

ਆਖਣ ਲੱਗਾ ਕਿ ਵਿਆਹ ਸ਼ਾਦੀਆਂ ਵਿੱਚ ਤਾਂ ਬਹੁਤ ਸ਼ੋਰ-ਸ਼ਰਾਬਾ ਹੁੰਦਾ ਹੈ ਮੈਂ ਤਾਂ ਸ਼ਾਂਤੀ ਚਾਹੁੰਦਾ ਹਾਂ :

ਮਹਾਂ ਕੁਲਾਹਲ ਬੀਚ ਬਰਾਤ।

ਮੋਹਿ ਸੁਹਾਇਨ ਰਹਿ ਚਿਤ ਸ਼ਾਂਤ।।

ਜਦੋਂ ਗੁਰੂ ਰਾਮਦਾਸ ਜੀ ਨੇ ਦੂਸਰੇ ਸਪੁੱਤਰ ਮਹਾਂਦੇਵ ਨੂੰ ਆਖਿਆ ਤਾਂ ਜਵਾਬ ਸੀ :

ਸੁਣ ਕਰ ਬੋਲਿਆ ਮਸਤ ਸੁਭਾਉ।।

ਕੋ ਬੰਧੂ ਕਿਸ ਕੇ ਕਿਤ ਜਾਉ।।

ਨਹਿ ਮੇਰੀ ਕਿਸ ਸਾਥ ਚਿਨਾਰੀ।।

ਨਹਿ ਚਾਹੋਂ ਮੈਂ ਕਰਨ ਅਗਾਰੀ।। (ਸੂਰਜ ਪ੍ਰਕਾਸ਼)

ਜਦੋਂ ਗੁਰੂ ਪਿਤਾ ਨੇ ਅਰਜੁਨ ਵੱਲ ਨਿਗਾਹ ਕੀਤੀ, ਤਾਂ ਹੱਥ ਜੋੜ ਉਠ ਖਲੋਤੇ ਤੇ ਆਖਣ ਲੱਗੇ, "ਆਪ ਜੀ ਤਾਂ ਬਹੁਤ ਸੁਹਣੇ ਕਾਰਜ ਵਾਸਤੇ ਭੇਜ ਰਹੇ ਹੋ, ਜਿਥੇ ਸੁੱਖ ਹੀ ਸੁੱਖ ਹਨ ਪਰ ਜਿਥੇ ਜਾਣ ਤੇ ਜੀਵਨ ਖਤਰੇ ਵਿੱਚ ਪੈਣ ਦਾ ਖਦਸ਼ਾ ਹੋਵੇ, ਬੇਸ਼ੱਕ ਉਥੇ ਜਾਣ ਦਾ ਵੀ ਹੁਕਮ ਕਰੋ। ਆਪ ਜੀ ਦੀ ਬਖਸ਼ਿਸ਼ ਹੋਵੇ ਮੈਂ ਫਿਰ ਵੀ ਦੇਰੀ ਨਹੀਂ ਕਰਾਂਗਾ।"

ਇਹ ਤੋ ਸੁਗਮ ਕਾਜ ਮਹਿ ਮੋਹਿ।।

ਪਠਹੁ ਆਪ ਜਹਿ ਆਨੰਦ ਹੋਹਿ।।

ਜਹ ਜਾਵਨ ਮਹਿ ਜੀਵਨ ਸੰਸੈ।।

ਤਹਿ ਆਇਸ ਮੁਝ ਦੇ ਨਿਸੰਸੈ।। (ਗੁਰ ਬਿਲਾਸ)

ਭਾਵੇਂ ਲਾਹੌਰ ਜਾਣਾ ਇੱਕ ਸੁਭਾਵਿਕ ਘਟਨਾ ਹੀ ਜਾਪਦੀ ਹੈ ਪਰ ਗੁਰਗੱਦੀ ਦੇ ਵਾਰਸ ਦਾ ਫੈਸਲਾ ਗੁਰੂ ਰਾਮਦਾਸ ਜੀ ਦੀ ਨਿਗਾਹ ਵਿੱਚ ਹੋ ਚੁੱਕਾ ਸੀ।

ਨਾਨਕ ਹੁਕਮ ਤਿਨਾ ਮਨਾਇਸੀ ਭਾਈ

ਜਿਨਾ ਧੁਰੇ ਕਮਾਇਆ ਨਾਉ (ਪੰਨਾ - ੧੪੧੯)

ਅਰਜੁਨ ਨੂੰ ਲਾਹੌਰ ਭੇਜਣ ਵਕਤ ਨਾਲ ਹੀ ਹੁਕਮ ਕੀਤਾ ਕਿ ਜਦੋਂ ਤੱਕ ਬੁਲਾਈਏ ਨਾ ਵਾਪਸ ਅੰਮ੍ਰਿਤਸਰ ਨਹੀਂ ਆਉਣਾ।

ਸਤਿਗੁਰੂ ਪਿਤਾ ਨੂੰ ਨਮਸਕਾਰ ਕਰ, ਮਾਤਾ ਤੋਂ ਅਸੀਸ ਲੈ ਅਤੇ ਭਾਈਆਂ ਦੇ ਚਰਨ ਛੋਹ ਅਰਜੁਨ ਲਾਹੌਰ ਲਈ ਰਵਾਨਾ ਹੋਏ। ਲਾਹੌਰ ਉਨ੍ਹਾਂ ਦਿਨਾਂ ਵਿੱਚ, ਇਕ ਬਹੁਤ ਹੀ ਪ੍ਰਸਿੱਧ ਅਤੇ ਕੇਂਦਰੀ ਸ਼ਹਿਰ ਸੀ। ਜਿਸਦੇ ਬਰਾਬਰ ਦਾ ਸ਼ਹਿਰ ਕੇਵਲ ਆਗਰਾ ਜੋ ਮੁਗਲ ਬਾਦਸ਼ਾਹਾਂ ਦੀ ਰਾਜਧਾਨੀ ਸੀ, ਹੀ ਗਿਣਿਆ ਜਾਂਦਾ ਸੀ। ਲਾਹੌਰ ਕਈ ਪੀਰਾਂ, ਫਕੀਰਾਂ ਅਤੇ ਸਿਲਸਿਲਿਆਂ ਦੇ ਮੁੱਖੀਆਂ ਦਾ ਵੀ ਘਰ ਸੀ। ਇਥੇ ਹੀ (ਗੁਰੂ) ਅਰਜੁਨ ਦੇਵ ਦਾ ਮੇਲ ਸਾਂਈਂ ਮੀਆਂਮੀਰ ਨਾਲ ਹੋਇਆ, ਕਾਦਰੀਆ ਸਿਲਸਲੇ ਦੇ ਮੁੱਖੀ ਸ਼ਾਹ ਬਿਲਾਵਲ ਵੀ ਇਥੇ ਹੀ ਅਰਜੁਨ ਨੂੰ ਮਿਲੇ। ਸ਼ਾਹ ਹੁਸੈਨ, ਛੱਜੂ, ਕਾਹਨਾ ਅਤੇ ਪੀਲੂ ਵੀ ਲਾਹੌਰ ਹੀ ਰਹਿੰਦੇ ਸਨ। ਹਾਜੀ ਨਿਆਮਤ ਸ਼ਾਹ ਅਲਾਹ ਨੱਥਾ ਲਾਹੌਰੀ, ਖੁਆਜਾ ਬਿਹਾਰੀ, ਮੁੱਲਾ ਮੁਹੰਮਦ ਸਿਆਲਕੋਟੀ, ਮੁੱਲਾਂ ਰੂਹੀ, ਮੁੱਲਾਂ ਸ਼ਾਹ ਬਦਖਸ਼ਾਨੀ ਵੀ ਲਾਹੌਰ ਹੀ ਰਹਿੰਦੇ ਸਨ।

ਸ਼ਾਦੀ ਤੋਂ ਵਿਹਲਿਆਂ ਹੋ ਸਾਰਾ ਸਮਾਂ ਸੰਗਤਾਂ ਵਿੱਚ ਗੁਜ਼ਾਰਦੇ। ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਅਸਥਾਨ ਚੂਨਾ ਮੰਡੀ ਵਿੱਚ ਸੰਗਤਾਂ ਜੁੜਨ ਲੱਗੀਆਂ। ਇਸ ਅਸਥਾਨ ਦੀ ਉਸਾਰੀ ਵੀ ਆਰੰਭ ਕਰਵਾ ਦਿੱਤੀ। ਬਾਕੀ ਮਿਲਦਾ ਸਮਾਂ ਭਗਤਾਂ, ਪੀਰਾਂ, ਫਕੀਰਾਂ ਤੇ ਅਧਿਆਤਮਕ ਸ਼ਖਸ਼ੀਅਤਾਂ ਨਾਲ ਗੁਜ਼ਾਰਦੇ। ਗੁਰੂ ਰਾਮਦਾਸ ਜੀ ਨੂੰ ਸੋਆਂ ਪੁੱਜ ਰਹੀਆਂ ਸਨ। ਗੁਰੂ ਹੁਕਮ ਸੀ ਕਿ ਜਿਨੀ ਦੇਰ ਬੁਲਾਈਏ ਨਾ ਵਾਪਸ ਨਹੀਂ ਆਣਾ। ਪਰ ਗੁਰੂ ਦਰਸ਼ਨਾਂ ਲਈ ਗੁਰੂ ਦਰਬਾਰ ਲਈ ਮਨ ਬਿਹਬਲ ਹੋ ਰਿਹਾ ਸੀ। ਕਈ ਬਾਰ ਵੈਰ਼ਾਗ ਵਿੱਚ ਨੇਤਰ ਭਰ ਆਉਣੇ।

ਮਹਾ ਪ੍ਰੀਤ ਤੇ ਚਿਤ ਉਮਗਾਵੈ
ਲੋਚਨ ਭਰੇ ਨੀਰ ਝਲਕਾਵੈ।

ਪਰ ਅਜਿਹੀ ਅਵਸਥਾ ਦੇ ਬਾਵਜੂਦ ਗੁਰੂ ਹੁਕਮ ਵਿੱਚ ਰਹਿਣ ਨੂੰ ਹੀ ਤਰਜੀਹ ਦਿੱਤੀ। ਸਤਿਗੁਰੂ ਰਾਮਦਾਸ ਜੀ ਵੀ ਇਹ ਹੀ ਵੇਖ ਰਹੇ ਸਨ ਕਿ ਆਗਿਆ ਵਿੱਚ ਪੱਕਾ ਰਹਿੰਦਾ ਹੈ ਜਾਂ ਨਹੀਂ।

ਉੱਧਰ ਪ੍ਰਿਥੀ ਚੰਦ ਇਸ ਗੱਲ ਤੇ ਖੁਸ਼ ਹੋ ਰਿਹਾ ਸੀ ਕਿ ਅਰਜੁਨ ਨੂੰ ਅੰਮ੍ਰਿਤਸਰ ਵਾਪਸ ਆਉਣ ਦੀ ਆਗਿਆ ਨਹੀਂ ਇਸ ਲਈ ਗੁਰਗੱਦੀ ਦਾ ਤਿਲਕ ਉਸੇ ਨੂੰ ਮਿਲੇਗਾ।

ਸਮਾਂ ਸਮੀਪ ਆਇ ਸੋ ਗਇਉ।
ਗੁਰਤਾ ਤਿਲਕ ਤਬਹਿ ਮੈਂ ਲਇਉ।।

ਪਰ ਸਤਿਗੁਰੂ ਰਾਮਦਾਸ ਜੀ ਭਲੀ ਭਾਂਤ ਜਾਣਦੇ ਸਨ ਕਿ

ਕਰਿ ਹੰਕਾਰ, ਨ ਕਬਿ ਬਚ ਮਾਨਾ।
ਧਨ ਕੋ ਸਾਂਭਤਿ ਰਹਯੋ ਮਹਾਨਾ।
ਜਗ ਬਿਵਹ ਰਨ ਮਹਿ ਚਤੁਰਾਈ।
ਇਕ ਭੀ ਗੁਣ ਨਹਿ ਲੈ ਗੁਰਿਆਈ। (ਰਾਸ ਦੂਜੀ - ਅੰਸ. ੨੧)

(ਪ੍ਰੋ. ਪੂਰਨ ਸਿੰਘ ਲਿਖਦੇ ਹਨ ਕਿ ਗੁਰੂ ਰਾਮਦਾਸ ਜੀ ਤੋਂ ਇੱਕ ਸਿੱਖ ਨੇ ਅਰਜ਼ ਕਰਕੇ ਪੁੱਛਿਆ ਕਿ ਆਪ ਆਪਣੇ ਉਤਰਾ-ਅਧਿਕਾਰੀ ਦੀ ਚੋਣ ਕਿਵੇਂ ਕਰੋਗੇ। ਉਸ ਬਾਰੇ ਉਨ੍ਹਾਂ ਜੋ ਵਚਿੱਤਰ ਉੱਤਰ ਦਿੱਤਾ ਉਹ ਕਥਾ ਇੰਝ ਪ੍ਰਚਲਿਤ ਹੈ। ਜਿਹੜਾ ਵਿਅਕਤੀ ਆਪਣੀ ਹਾਜ਼ਰੀ ਵਿੱਚ ਬੈਠੇ, ਲੱਕੜ ਸਮਾਨ ਦਿਲਾਂ ਨੂੰ ਪਿਘਲਾ ਲਵੇਗਾ, ਉਹੀ ਮੇਰਾ ਉਤਰਾ-ਅਧਿਕਾਰੀ ਹੋਵੇਗਾ। ਇਹ ਗੁਰੂ ਜੀ ਦਾ ਉਤਰ ਸੀ। ਉਹ ਸਿੱਖ ਪ੍ਰਿਥੀ ਚੰਦ ਕੋਲ ਗਿਆ ਅਤੇ ਉਨ੍ਹਾਂ ਨੂੰ ਜਪੁਜੀ ਸਾਹਿਬ ਦਾ ਪਾਠ ਕਰਦੇ ਸੁਣਿਆ, ਫਿਰ ਉਹ ਅਰਜਨ ਦੇਵ ਕੋਲ ਗਿਆ ਅਤੇ ਉਨ੍ਹਾਂ ਕੋਲੋਂ ਵੀ ਜਪੁਜੀ ਸਾਹਿਬ ਦਾ ਪਾਠ ਸੁਣਿਆ। ਉਸਨੇ ਵਾਪਸ ਆ ਕੇ ਗੁਰੂ ਜੀ ਅੱਗੇ ਬੇਨਤੀ ਕੀਤੀ। ਸੱਚੇ ਪਾਤਸ਼ਾਹ ! ਮੈਂ ਜਪੁਜੀ ਸਾਹਿਬ ਦਾ ਪਾਠ ਕਰਦੇ ਪ੍ਰਿਥੀ ਚੰਦ ਜੀ ਦੇ ਮੰਜੇ ਦੀਆਂ ਬਹੀਆਂ ਵਿੱਚ ਸੂਈ ਚੋਭੀ, ਪਰ ਉਹ ਟੁੱਟ ਗਈ। ਫਿਰ ਮੈਂ ਅਰਜੁਨ ਦੇਵ ਜੀ ਦੇ ਜਪੁਜੀ ਦੇ ਪਾਠ ਕਰਨ ਸਮੇਂ ਮੰਜੀ ਦੀ ਬਾਹੀ ਵਿੱਚ ਸੂਈ ਚੋਭੀ ਤੇ ਉਹ ਇਉਂ ਖੁਭ ਗਈ ਜਿਵੇਂ ਬਾਹੀ ਮੋਮ ਦੀ ਹੋਵੇ।)

ਬਾਬਾ ਬੁੱਢਾ ਜੀ ਵੀ ਆਖਿਆ ਕਿ ਅਰਜੁਨ ਹੀ ਹਰ ਤਰ੍ਹਾਂ ਗੁਰਗੱਦੀ ਦੀ ਕਾਰ ਸੰਭਾਲਣ ਦੇ ਯੋਗ ਹੈ। ਗੁਰੂ ਰਾਮਦਾਸ ਜੀ ਨੇ ਬਾਬਾ ਬੁੱਢਾ ਜੀ ਨੂੰ ਲਾਹੌਰ ਭੇਜ ਅਰਜੁਨ ਨੂੰ ਅੰਮ੍ਰਿਤਸਰ ਬੁਲਾਇਆ। ਬਾਬਾ ਬੁੱਢਾ ਜੀ ਬੜੇ ਆਦਰ ਨਾਲ ਅਰਜੁਨ ਨੂੰ ਅੰਮ੍ਰਿਤਸਰ ਲੈ ਕੇ ਆਏ। ਭਰੇ ਦਰਬਾਰ ਵਿੱਚ ਗੁਰੂ ਰਾਮ ਦਾਸ ਜੀ ਨੇ ਚੱਲੀ ਆ ਰਹੀ ਮਰਿਯਾਦਾ ਅਨੁਸਾਰ ਪੰਜ ਪੈਸੇ ਅਤੇ ਨਾਰੀਅਲ ਅਰਜੁਨ ਅੱਗੇ ਰੱਖ ਗੁਰਤਾ ਸੌਂਪ ਦਿੱਤੀ। ਬਾਬਾ ਬੁੱਢਾ ਜੀ ਨੇ ਗੁਰਿਆਈ ਦਾ ਤਿਲਕ ਲਗਾਇਆ। ਗੋਸ਼ਟ ਮੇਹਰਬਾਨ ਅਨੁਸਾਰ :

"ਤਬ ਗੁਰੂ ਰਾਮਦਾਸ ਜੀ ਸੰਮਤ ੧੬੩੮ ਭਾਦਉ ਸੁਦੀ ਤਿੰਨ ਸ਼ਬਦ ਕੀ ਥਾਪਨਾ ਗੁਰੂ ਅਰਜੁਨ ਕਉ ਦੇ ਕਰਿ ਸੱਚ ਖੰਡ ਕਉ ਸਿਧਾਰੇ"

ਇਸ ਹਿਸਾਬ ਇਹ ਵਾਕਿਆ 28 ਅਗਸਤ 1581 ਦਾ ਹੈ। ਗੁਰੂ ਰਾਮਦਾਸ ਜੀ

ਦੋ ਦਿਨ ਹੋਰ ਅੰਮ੍ਰਿਤਸਰ ਰਹੇ। ਤੀਸਰੇ ਦਿਨ ਭਾਵ 31 ਅਗਸਤ 1581 ਈ: ਨੂੰ ਗੁਰੂ ਅਰਜੁਨ ਸਮੇਤ ਗੋਇੰਦਵਾਲ ਆ ਗਏ। ਇਕ ਰਾਤ ਗੋਇੰਦਵਾਲ ਕੱਟੀ ਅਗਲੇ ਦਿਨ ਭਾਵ ਇਕ ਸਤੰਬਰ 1581 ਈ: ਨੂੰ ਗੁਰੂ ਰਾਮਦਾਸ ਜੀ ਜੋਤੀ ਜੋਤ ਸਮਾ ਗਏ।

ਇਕ ਦਿਨ ਬਸਿ ਕੈ ਗੋਇੰਦਵਾਲਾ।
ਤਨ ਤਜਿ ਗਏ ਬੈਕੁੰਠ ਕ੍ਰਿਪਾਲਾ (ਰਾਸ ਦੂਜੀ ਅੰਸ. ੨੫)

ਗੁਰੂ ਅਰਜੁਨ ਨੂੰ ਮਿਲੀ ਗੁਰਤਾ ਪ੍ਰਿਥੀ ਚੰਦ ਜਰ ਨ ਸਕਿਆ। ਬਹੁਤ ਨਾਰਾਜਗੀ ਜਤਲਾਈ। ਅੱਗ ਬਬੂਲਾ ਹੋ ਗਿਆ। ਬਾਬਾ ਬੁੱਢਾ ਜੀ ਨੇ ਸਮਝਾਇਆ ਕਿ ਇਹ ਵਸਤ ਬਖੀਲੀ ਨਾਲ ਨਹੀਂ ਪ੍ਰਾਪਤ ਕੀਤੀ ਜਾ ਸਕਦੀ।

ਕਰੈ ਬਖੀਲੀ ਹਾਥ ਨ ਆਵੈ
ਗਹਹਿ ਨਿਮਰਤਾ ਬਾਂਛਤ ਪਾਵੈ।

ਗੁਰੂ ਰਾਮਦਾਸ ਜੀ ਦੇ ਪੰਜ ਭੌਤਿਕ ਸਰੀਰ ਤਿਆਗ ਦੇਣ ਉਪਰੰਤ ਪ੍ਰਿਥੀ ਚੰਦ ਨੇ ਫਿਰ ਸੋਚਿਆ ਕਿ ਕਿਉਂਕਿ ਉਹ ਪ੍ਰਿਵਾਰ ਵਿੱਚ ਵੱਡਾ ਸਪੁੱਤਰ ਹੈ ਇਸ ਲਈ ਪੱਗ ਉਸ ਦੇ ਬੰਨੀ ਜਾਵੇਗੀ ਅਤੇ ਇਸੇ ਮੌਕੇ ਉਹ ਗੁਰਗੱਦੀ ਤੇ ਜਬਰੀ ਕਾਬਜ਼ ਹੋ ਜਾਵੇਗਾ। ਦੁਬਿਧਾ ਵਧਦੀ ਸੁਣ ਕੇ ਇਹ ਹੀ ਮਤਾ ਪਕਾਇਆ ਗਿਆ ਕਿ ਪ੍ਰਿਥੀ ਚੰਦ ਨੂੰ ਵੱਡਾ ਹੋਣ ਦੇ ਨਾਤੇ ਪੱਗ ਦੇ ਦਿੱਤੀ ਜਾਵੇ ਅਤੇ ਗੁਰਿਆਈ ਦੀ ਜਿੰਮੇਵਾਰੀ ਅਰਜਨ ਨੂੰ ਮਿਲਣ ਕਾਰਨ ਉਸ ਨੂੰ ਗੁਰਿਆਈ ਦੀ ਦਸਤਾਰ ਦਿੱਤੀ ਜਾਵੇ। ਭਰੇ ਦੀਵਾਨ ਵਿੱਚ ਇੱਕ ਪੱਗ ਪ੍ਰਿਥੀ ਚੰਦ ਨੂੰ ਬੰਨ ਦਿੱਤੀ ਗਈ ਇਸ ਉਪਰੰਤ ਇਕ ਦਸਤਾਰ ਅਰਜੁਨ ਨੂੰ ਭੇਟ ਕੀਤੀ ਗਈ। ਪਰ ਪ੍ਰਿਥੀ ਚੰਦ ਇਕ ਦਮ ਉਠਿਆ ਅਤੇ ਅਰਜਨ ਦੇ ਹੱਥੋਂ ਦਸਤਾਰ ਖੋਹ ਲਈ, ਅਰਜਨ ਸ਼ਾਂਤ ਤੇ ਅਡੋਲ ਰਹੇ।

ਇਸ ਤੋਂ ਬਾਅਦ ਗੁਰੂ ਰਾਮ ਦਾਸ ਜੀ ਵਲੋਂ ਹੋਏ ਹੁਕਮਾਂ ਅਨੁਸਾਰ ਅੰਮ੍ਰਿਤਸਰ ਦੀ ਸੇਵਾ ਕਰਵਾਣ ਲਈ ਗੁਰੂ ਅਰਜੁਨ ਦੇਵ ਜੀ ਅੰਮ੍ਰਿਤਸਰ ਆ ਗਏ। ਪ੍ਰਿਥੀ ਚੰਦ ਵੀ ਆਪਣਾ ਟੱਬਰ ਲੈ ਅੰਮ੍ਰਿਤਸਰ ਜਾਣ ਲਈ ਤਿਆਰ ਹੋ ਗਿਆ। ਸਿਆਣਿਆਂ ਨੇ ਵਰਜਿਆ। ਪ੍ਰਿਥੀ ਚੰਦ ਦਾ ਅੜੀਅਲ ਸੁਭਾਅ ਦੇਖ ਕੇ ਗੁਰੂ ਨਾਨਕ ਦੇਵ ਜੀ ਦੇ ਪੋਤਰੇ ਬਾਬਾ ਮਿਹਰ ਚੰਦ ਅਤੇ ਮਾਣਕ ਚੰਦ ਜੀ ਨੇ ਸਮਝਾਇਆ ਕਿ ਤੁਸੀਂ ਬੇਸ਼ੱਕ ਉਥੇ ਚਲੇ ਜਾਵੋ ਪਰ ਕੋਈ ਝਗੜਾ ਜਾਂ ਬਖੀਲੀ ਨਹੀਂ ਕਰਨੀ। ਜੋ ਹੁਕਮ ਗੁਰੂ ਰਾਮਦਾਸ ਜੀ ਕਰ ਗਏ ਹਨ ਮੰਨਣਾ ਸਾਡਾ ਸਭ ਦਾ ਫਰਜ ਹੈ।

ਅੰਮ੍ਰਿਤਸਰ ਪੁੱਜ ਕੇ ਪ੍ਰਿਥੀ ਚੰਦ ਆਪਣੇ ਸੰਗੀਆਂ ਸਾਥੀਆਂ ਨਾਲ ਨਿੱਤ ਨਵੀਆਂ ਸਾਜਿਸ਼ਾਂ ਰਚਦਾ ਤਾਂ ਕਿ ਗੁਰੂ ਅਰਜਨ ਦੇਵ ਜੀ ਨੂੰ ਪਰੇਸ਼ਾਨ ਕੀਤਾ ਜਾ ਸਕੇ। ਪਰ ਗੁਰੂ ਅਰਜੁਨ ਨੇ ਆਪਣੇ ਉਦਾਰ ਸੁਭਾਅ ਅਨੁਸਾਰ ਸਾਰੀ ਸੰਪਤੀ ਪ੍ਰਿਥੀ ਚੰਦ ਅਤੇ ਮਹਾਂਦੇਵ ਨੂੰ ਦੇ ਦਿੱਤੀ ਆਪ ਫਕੀਰਾਨਾ ਢੰਗ ਨਾਲ ਵਿਚਰਦਿਆਂ ਗੁਰੂ ਹੁਕਮਾਂ ਦੀ ਪੂਰਤੀ ਵਿੱਚ ਲੱਗੇ ਰਹੇ।

## ਪਰਚਾਰ ਅਤੇ ਪਰਸਾਰ

ਗੁਰੂ ਅਮਰਦਾਸ ਜੀ ਦੇ ਵਕਤ ਤੋਂ ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਸਾਰੇ ਇਲਾਕਿਆਂ ਨੂੰ ਬਾਈ ਹਿੱਸਿਆਂ ਵਿੱਚ ਵੰਡਿਆ ਹੋਇਆ ਸੀ। ਇਨ੍ਹਾਂ ਨੂੰ ਮੰਜੀ ਆਖਿਆ ਜਾਂਦਾ ਸੀ। ਮੰਜੀ ਅਧਿਕਾਰੀ ਨਿਸ਼ਕਾਮ ਹੋ ਕੇ ਸਿੱਖੀ ਦਾ ਪ੍ਰਚਾਰ ਕਰਦੇ ਸਨ। ਸੰਗਤਾਂ ਵਲੋਂ ਆਈਆਂ ਭੇਟਾ ਗੁਰੂ ਚਰਨਾਂ ਵਿੱਚ ਪਹੁੰਚਾਂਦੇ ਸਨ। ਸਮੇਂ-ਸਮੇਂ ਸੰਗਤਾਂ ਨੂੰ ਗੁਰੂ ਦਰਸ਼ਨਾਂ ਲਈ ਲੈ ਕੇ ਜਾਂਦੇ ਸਨ। ਗੁਰੂ ਅਰਜੁਨ ਦੇਵ ਜੀ ਨੇ ਮੰਜੀ ਅਧਿਕਾਰੀ ਦੀ ਥਾਂ ''ਮਸੰਦ'' ਨਿਯਕੂਤ ਕੀਤੇ। ਮਸੰਦ ਲਫਜ਼ ਅਰਬੀ ਦੇ ਮਸਨਦ ਦਾ ਵਿਗੜਿਆ ਰੂਪ ਹੈ। ਉਸ ਜ਼ਮਾਨੇ ਵਿੱਚ ਦਰਬਾਰੀਆਂ ਲਈ ਅਤੇ ਇੱਜਤਦਾਰ ਪ੍ਰਤਿਸ਼ਟ ਹਸਤੀਆਂ ਲਈ ਮਸਨਦਿ-ਆਲੀ ਸ਼ਬਦ ਵਰਤਿਆ ਜਾਂਦਾ ਸੀ। ਇਸ ਲਈ ਪ੍ਰਤਿਸ਼ਟ ਸਿੱਖਾਂ ਲਈ ''ਮਸੰਦ'' ਲਫ਼ਜ਼ ਦੀ ਵਰਤੋਂ ਦਾ ਹੁਕਮ ਹੋਇਆ। ਅਜਿਹੇ ਸੁਯਤਨਾਂ ਨਾਲ ਸਿੱਖੀ ਦਾ ਬਹੁਤ ਪ੍ਰਚਾਰ ਹੋਇਆ। ਮੁਹਾਸਿਨ ਫਾਨੀ ਨੇ ਆਪਣੀ ਲਿਖਤ ਦਬਿਸਤਾਨਿ-ਮੁਜਾਹਿਬ ਵਿੱਚ ਲਿਖਿਆ ਹੈ।

''ਗੱਲ ਕੀ ਇਨ੍ਹਾਂ (ਸਿੱਖਾਂ) ਦੀ ਗਿਣਤੀ ਹਰ ਥਾਂ ਵਧਦੀ ਗਈ। ਗੁਰੂ ਅਰਜੁਨ ਦੇ ਸਮੇਂ ਸਿੱਖ ਬਹੁਤ ਵੱਡੀ ਗਿਣਤੀ ਵਿੱਚ ਹੋ ਗਏ। ਇਥੋ ਤੱਕ ਕਿ ਕੋਈ ਵੱਡਾ ਸ਼ਹਿਰ ਮੁਲਕ ਵਿੱਚ ਨਹੀਂ ਜਿਥੇ ਸਿੱਖ ਵਸਦੇ ਨਾ ਹੋਣ।''

ਦਸਵੰਧ ਪ੍ਰੰਪਰਾ ਨੂੰ ਗੁਰੂ ਅਰਜੁਨ ਦੇਵ ਜੀ ਨੇ ਵਿਧੀ-ਵਤ ਤਰੀਕੇ ਨਾਲ ਲਾਗੂ ਕੀਤਾ। ਇਸਤੋਂ ਇਲਾਵਾ ਨਿਰ-ਅਧਾਰ ਚਲੀਆਂ ਆ ਰਹੀਆਂ ਪ੍ਰੰਪਰਾਵਾਂ ਨੂੰ ਤੋੜਦਿਆਂ ਸਤਿਗੁਰੂ ਜੀ ਨੇ ਨਵੀਆਂ ਅਤੇ ਨਰੋਈਆਂ ਲੀਹਾਂ ਪਾਈਆਂ। ਸਿੰਧ ਦਰਿਆ ਨੂੰ ਪਾਰ ਕਰਕੇ ਮੁਸਲਮ ਆਬਾਦੀ ਵਿੱਚ ਜਾਣਾ ਹਿੰਦੂ ਸਮਾਜ ਵਿੱਚ ਅਪਵਿਤਰਤਾ ਦਾ ਸੂਚਕ ਮੰਨਿਆ ਜਾਂਦਾ ਸੀ। ਗੁਰੂ ਅਰਜੁਨ ਦੇਵ ਜੀ ਦੇ ਹੁਕਮ ਅਨੁਸਾਰ ਸਿੱਖ ਪਹਿਲੀ ਵਾਰ

ਇਸ ਧਾਰਨਾ ਤੋਂ ਉੱਪਰ ਉੱਠ ਸਿੰਧ ਦਰਿਆ ਪਾਰ ਕਰ ਵਿਦੇਸ਼ ਵਿੱਚ ਗਏ। ਦੂਸਰੇ ਧਰਮਾਂ ਵਾਲਿਆਂ ਨਾਲ ਵਿਹਾਰ-ਕਾਰ ਕਰਦਿਆਂ ਆਪਣੀ ਮਰਿਯਾਦਾ ਵਿੱਚ ਪਰਪੱਕ ਰਹਿਣ ਦੀ ਜਾਚ ਸਿੱਖੀ। ਸਿੱਖ ਮਾਇਕ ਤੌਰ ਤੇ ਮਜ਼ਬੂਤ ਹੋਣ ਲੱਗੇ। ਚੰਗੇ ਵਿਹਾਰ-ਕਾਰ ਕਰਨ ਲੱਗ ਪਏ। ਚੰਗੇ ਘੋੜ ਸਵਾਰ ਹੋ ਗਏ। ਉੱਤਰ ਪੱਛਮ ਵਿੱਚ ਵੀ ਸਿੱਖੀ ਦਾ ਪ੍ਰਚਾਰ ਸ਼ੁਰੂ ਹੋ ਗਿਆ। ਪਰਚਾਰ ਲਈ ਨਵੇਂ ਕੇਂਦਰ ਖੋਹਲੇ ਗਏ। ਇਕ ਖੁਸ਼ਹਾਲ ਸਮਾਜ ਦੀ ਸਿਰਜਨਾ ਸ਼ੁਰੂ ਹੋ ਗਈ। ਸਿੱਖਾਂ ਵਿੱਚ ਆਪ ਕੀਰਤਨ ਕਰਨ ਦੀ ਪ੍ਰਥਾ ਵੀ ਗੁਰੂ ਅਰਜੁਨ ਦੇਵ ਜੀ ਨੇ ਸ਼ੁਰੂ ਕੀਤੀ। ਪਹਿਲਾਂ ਕੀਰਤਨ ਰਬਾਬੀ ਕਰਿਆ ਕਰਦੇ ਸਨ।

ਭਵਿਸ਼ ਪੁਰਾਣ ਵਿੱਚ ਲਿਖਿਆ ਹੈ ਕਿ ਪ੍ਰਾਚੀਨ ਕਾਲ ਵਿੱਚ ਰਾਵੀ ਅਤੇ ਬਿਆਸ ਨਦੀਆਂ ਦੇ ਵਿਚਕਾਰ "ਅੰਮ੍ਰਿਤ-ਕੁੰਡ" ਨਾਉਂ ਦਾ ਇਕ ਪਵਿੱਤਰ ਸਰੋਵਰ ਸੀ। ਸ਼ਾਇਦ ਇਸੇ "ਅੰਮ੍ਰਿਤ-ਕੁੰਡ" ਕਾਰਨ ਗੁਰੂ ਅਮਰਦਾਸ ਜੀ ਨੇ ਇਸਨੂੰ ਅੰਮ੍ਰਿਤਸਰ ਕਿਹਾ ਸੀ। ਪਿਛੋਂ ਸਮੇਂ ਦੇ ਗੇੜ ਨਾਲ ਇਸਦੇ ਦੁਆਲੇ ਵਸੇ ਹੋਏ ਸ਼ਹਿਰ ਦਾ ਨਾਮ ਵੀ ਅੰਮ੍ਰਿਤਸਰ ਪੈ ਗਿਆ। ਮੁਹੰਮਦ ਲਤੀਫ਼ ਅਨੁਸਾਰ ਇਥੇ ਗੁਰੂ ਨਾਨਕ ਦੇਵ ਜੀ ਵੀ ਬਿਰਾਜੇ ਸਨ। ਗੁਰੂ ਅਮਰ ਦਾਸ ਜੀ ਵੀ ਇਸ ਅਸਥਾਨ ਤੇ ਕਦੇ-ਕਦੇ ਆਉਂਦੇ ਰਹੇ ਇਕ ਹਾੜ ਸੰਮਤ ੧੬੨੦ ਬਿ: (ਸੰਨ 1564 ਈ:) ਨੂੰ ਗੁਰੂ ਅਮਰਦਾਸ ਜੀ ਨੇ ਇਸ ਅੰਮ੍ਰਿਤ ਦੇ ਸਰ ਨੂੰ ਧਰਮ ਦਾ ਤੀਰਥ ਸਥਾਪਿਤ ਕਰਨ ਲਈ ਚੁਣਿਆ। ਸ਼ਾਇਦ ਉਸ ਸਮੇਂ ਤੋਂ ਹੀ "ਅੰਮ੍ਰਿਤ ਕੁੰਡ" ਅੰਮ੍ਰਿਤਸਰ ਦੇ ਨਾਮ ਨਾਲ ਜਾਣਿਆ ਜਾਣ ਲੱਗਾ। ਇਕ ਮੱਤ ਇਹ ਵੀ ਹੈ ਕਿ ਕਿਉਂਕਿ ਇਸ ਤਾਲ ਦੀ ਖੁਦਵਾਈ ਗੁਰੂ ਅਮਰਦਾਸ ਜੀ ਦੇ ਹੁਕਮ ਨਾਲ ਸ਼ੁਰੂ ਕੀਤੀ ਗਈ ਸੀ, ਇਸ ਲਈ ਇਸ ਦਾ ਨਾਮ "ਅਮਰ-ਸਰ" ਰੱਖਿਆ ਗਿਆ।

## ਹਰਿਮੰਦਰ ਦੀ ਉਸਾਰੀ

ਬੇਸ਼ੱਕ ਤੁਰਕਸਤਾਨ ਤੋਂ ਆਏ ਮੁਗਲ ਬਾਦਸ਼ਾਹਾਂ ਨੇ ਬੇਹਤਰੀਨ ਇਮਾਰਤਾਂ ਤਾਮੀਰ ਕਰਵਾਈਆਂ। ਪਰ ਗੁਰੂ ਅਰਜੁਨ ਦੇਵ ਜੀ ਨੇ ਰਾਮ ਸਰੋਵਰ ਦੇ ਵਿਚਕਾਰ ਜੋ ਹਰਿਮੰਦਰ ਦਾ ਸੁਪਨਾ ਸਾਕਾਰ ਕੀਤਾ, ਉਹ ਲਾ-ਜਵਾਬ ਅਤੇ ਭਵਨ ਨਿਰਮਾਣ ਕਲ੍ਹਾ ਦਾ ਇਕ ਉੱਤਮ ਨਮੂਨਾ ਹੈ। ਗੁਰੂ ਅਰਜਨ ਦੇਵ ਜੀ ਦੀ ਇੱਛਾ ਸੀ ਕਿ ਮੰਦਰ ਤਾਂ

ਬਹੁਤ ਹਨ ਪਰ ਹਰੀਮੰਦਰ ਅਜਿਹਾ ਬਣਾਇਆ ਜਾਏ ਜਿਸਦੇ ਬਰਾਬਰ ਕੋਈ ਹੋਰ ਨਾ ਹੋਵੇ। ਜੋ ਸਭਨਾਂ ਵਰਨਾ, ਸਭਨਾਂ ਮਜ਼ਹਬਾਂ, ਸਭਨਾਂ ਭੇਖਾਂ ਲਈ ਸਾਂਝਾ ਸਥਾਨ ਹੋਵੇ।

ਇਹ ਮੇਰੋ ਮੰਦਰ ਬਰ ਹੋਇ।।
ਜਿਸਕੀ ਸਮਤਾ ਕਰਹਿ ਨਾ ਕੋਇ।।

ਸਤਿਗੁਰੂ ਜੀ ਨੇ ਹਰੀਮੰਦਰ ਦਾ ਨਕਸ਼ਾ ਆਪ ਬਣਾਇਆ ਅਤੇ ਵਿਉਂਤਕਾਰੀ ਕੀਤੀ। "ਗੁਰੂ ਅਰਜੁਨ ਦੇਵ ਜੀ ਨੇ ਇਸ ਧਰਮ-ਅਸਥਾਨ ਦੀ ਨੀਂਹ ਕੱਤਕ ਸੁਦੀ ੫ ਸੰਮਤ ੧੬੪੫ (ਅਕਤੂਬਰ 1588 ਈ:) ਨੂੰ ਰੱਖੀ। ਇਤਿਹਾਸ ਵਿੱਚ ਲਿਖਿਆ ਹੈ ਕਿ ਹਰਿਮੰਦਰ ਸਾਹਿਬ ਦਾ ਨੀਂਹ ਪੱਥਰ ਸਤਿਗੁਰੂ ਜੀ ਨੇ ਲਾਹੌਰ ਦੇ ਵਲੀ ਹਜ਼ਰਤ ਮੀਆਂ ਮੀਰ ਸਾਹਿਬ ਤੋਂ ਰਖਵਾਇਆ। ਮੀਆਂ ਮੀਰ ਜੀ ਬੰਦਗੀ ਵਾਲੇ ਮਹਾਂਪੁਰਸ਼ ਸਨ। ਮਜ਼੍ਹਬੀ ਤੰਗ-ਦਿਲੀ ਅਤੇ ਪੱਖਪਾਤ ਦਾ ਉਨ੍ਹਾਂ ਉੱਤੇ ਕੋਈ ਅਸਰ ਨਹੀਂ ਸੀ।"

ਮੀਆਂ ਮੀਰ ਜੁ ਧੀਰ ਗੰਭੀਰ।।
ਸੁਨ ਕਰ ਉਚਰਤ ਵਿਚ ਗੁਰ ਤੀਰ।। (ਗੁਰ ਬਿਲਾਸ)

ਗੁਲਾਮ ਮਹੱਈਯੁਦੀਨ ਨੇ ਤਵਾਰੀਖ-ਏ-ਪੰਜਾਬ ਦੇ ਪੰਨਾ ੧੩੯ ਤੇ ਲਿਖਿਆ ਹੈ:

"ਸ਼ਾਹ ਮੀਆਂ ਮੀਰ ਅੰਮ੍ਰਿਤਸਰ ਆਏ ਅਤੇ ਆਪਣੇ ਪਾਵਨ ਹੱਥਾਂ ਨਾਲ ਚਾਰ ਇੱਟਾਂ ਚਾਰ ਦਿਸ਼ਾਵਾਂ ਵਿੱਚ ਅਤੇ ਇੱਕ ਚਾਰਾਂ ਦੇ ਵਿਚਕਾਰ ਨੀਂਹ ਦੇ ਤੱਟ ਤੇ ਰੱਖੀ।"

ਇਸ ਦੀ ਨੀਂਹ ਧਰਤ ਤੋਂ ਨੀਵੀਂ ਪੱਧਰ ਤੇ ਰੱਖੀ ਗਈ। ਸ੍ਰ. ਖੁਸ਼ਵੰਤ ਸਿੰਘ ਹਿਸਟਰੀ ਆਫ਼ ਸਿੱਖ ਦੇ ਪੰਨਾ ੫੬ ਤੇ ਲਿਖਦੇ ਹਨ ਹਿੰਦੂ ਰੀਤੀ ਅਨੁਸਾਰ ਮੰਦਰ ਉੱਚੀ ਕੁਰਸੀ ਤੇ ਬਣਾਏ ਜਾਂਦੇ ਹਨ। ਗੁਰੂ ਅਰਜੁਨ ਨੇ ਇਸ ਦੇ ਉਲਟ ਆਲੇ-ਦੁਅਲੇ ਦੀ ਧਰਤ ਤੋਂ ਨੀਵੇਂ ਪੱਧਰ ਤੇ ਮੰਦਰ ਉਸਾਰਿਆ, ਤਾਂ ਜੋ ਦਰਸ਼ਕਾਂ ਨੂੰ ਹੇਠਾਂ ਪੌੜੀਆਂ ਉੱਤਰਨਾ ਪਵੇ। ਇਹ ਨਿਮਰਤਾ ਦਾ ਪ੍ਰਤੀਕ ਸੀ।

ਸਤਿਗੁਰੂ ਜੀ ਪਹਿਰ ਰਾਤ ਰਹਿੰਦੀ ਜਾਗਦੇ ਇਸ਼ਨਾਨ ਕਰ ਧਿਆਨ ਮਘਨ ਹੋ ਜਾਂਦੇ :

ਪਹਰ ਰਾਤ ਪਿਛਲੀ ਜਬ ਰਹੇ।।
ਗੁਰ ਤਜੈ ਸੈਨ, ਜਾਗਰਤ ਗਨ ਗਹੇ।। (ਮਹਿਮਾਂ ਪ੍ਰਕਾਸ਼)

ਫਿਰ ਸਾਧ ਸੰਗਤ ਵਿੱਚ ਪੁੱਜਦੇ ਜਿਥੇ ਰਬਾਬੀਆਂ ਨੇ ਆਸਾ ਦੀ ਵਾਰ ਦਾ ਕੀਰਤਨ

ਅਰੰਭ ਕੀਤਾ ਹੁੰਦਾ ਸੀ। ਆਪ ਸੰਗਤ ਵਿੱਚ ਸ਼ਿਸ਼ੋਭਤ ਹੋ ਕੀਰਤਨ ਦਾ ਅਨੰਦ ਮਾਣਦੇ। ਕਈ ਵਾਰ ਆਪ ਸਿਰੰਦਾ ਫੜ ਕੀਰਤਨ ਕਰਦੇ। ਕੀਰਤਨ ਦੀ ਸਮਾਪਤੀ ਉਪਰੰਤ ਲੰਗਰ ਵਿੱਚ ਸੰਗਤਾਂ ਨੂੰ ਛਾਹ-ਵੇਲਾ ਛਕਾਉਂਦੇ। ਫਿਰ ਹਰੀਮੰਦਰ ਦੀ ਉਸਾਰੀ ਵਾਲੇ ਸਥਾਨ ਤੇ ਪੁੱਜ ਜਾਂਦੇ। ਹਰ ਲੱਗੀ ਇੱਟ ਨੂੰ ਧਿਆਨ ਨਾਲ ਵੇਖਦੇ, ਕਿੱਧਰੇ ਕੋਈ ਕੱਚੀ, ਪਿੱਲੀ, ਜਾਂ ਖਿੰਘਰਾਲੀ ਇੱਟ ਵੇਖਦੇ ਤਾਂ ਕੱਢਵਾ ਦਿੰਦੇ। ਕਿਸੇ ਨਿਗਰਾਨ ਨੇ ਇਕ ਵਾਰ ਬੇਨਤੀ ਕੀਤੀ, "ਜਿਵੇਂ ਆਪ ਜੀ ਬਨਾਉਣਾ ਚਾਹੁੰਦੇ ਹੋ ਬਹੁਤ ਖਰਚ ਆਵੇਗਾ ਧਨ ਘੱਟ ਹੈ" ਬਚਨ ਕੀਤਾ ਦਿਲ ਨਿੱਕਾ ਨਾ ਕਰੋ ਸਤਿਗੁਰੂ ਦੀ ਜੇਬ ਬਹੁਤ ਵੱਡੀ ਹੈ:

ਪੂਰਨ ਖੀਸਾ ਨਿਤ ਸਤਿਗੁਰ ਕੋ॥
ਕਰਹੁ ਉਚਾਰ ਆਪਨੇ ਉਰ ਕੋ॥

* ਦਰਸ਼ਨੀ ਡਿਉਡੀ ਤੋਂ ੨੪੦' ਸਰੋਵਰ ਵਿਚਕਾਰ ੬੭' ਮੁਰੱਬਾ ਚਬੂਤਰੇ ਤੇ ੪੦.੫' ਮੁਰੱਬਾ ਰਕਬੇ ਤੇ ਹਰੀਮੰਦਰ ਦੀ ਉਸਾਰੀ ਹੋਈ। ਇਸਨੂੰ ੨੪੦' ਲੰਬੇ ਅਤੇ ੨੧' ਚੌੜੇ ਪੁੱਲ ਨਾਲ ਦਰਸ਼ਨੀ ਡਿਉਡੀ ਨਾਲ ਜੋੜਿਆ ਗਿਆ। ਇਸ ਪੁਲ ਹੇਠ ੩੯ ਬੁਰਜ ਦੁਆਰੀਆਂ ਬਣਾਈਆਂ ਗਈਆਂ। ਸਤਿਗੁਰੂ ਜੀ ਨੇ ਹਰੀਮੰਦਰ ਦੀ ਵਿਉਂਤਬੰਦੀ ਬਹੁਤ ਹੀ ਆਹਲਾ ਦਰਜੇ ਦੀ ਕੀਤੀ ਸੀ। ਕੋਈ ਪੂਰਬ ਨੂੰ ਪੂਜਣ ਵਾਲਾ ਹੈ ਕੋ ਪੱਛਮ ਨੂੰ ਸਿਰ ਨਿਵਾਉਂਦਾ ਹੈ ਪਰ ਸਤਿਗੁਰੂ ਜੀ ਨੇ ਇਹ ਸਾਰੀਆਂ ਵਿਥਾਂ ਮਿਟਾ ਹੀ ਦਿੱਤੀਆਂ। ਹਰਿ ਕੀ ਪਉੜੀ ਵਾਲਾ ਦਰਵਾਜ਼ਾ ਪੂਰਬ-ਦੱਖਣ ਵਿਚਕਾਰ ਹੈ। ਸ਼ਹੀਦ ਬੁੰਗੇ ਵਾਲਾ ਦਰਵਾਜ਼ਾ ਦੱਖਣ-ਪੱਛਮ ਵਿਚਕਾਰ ਹੈ। ਦਰਸ਼ਨੀ ਦਰਵਾਜ਼ਾ ਪੱਛਮ-ਉੱਤਰ ਵੱਲ ਹੈ ਅਤੇ ਘੰਟਾ ਘਰ ਵਾਲਾ ਦਰਵਾਜ਼ਾ ਉੱਤਰ-ਪੂਰਬ ਵੱਲ ਹੈ। ਇਹ ਸਰਬੱਤ ਦੇ ਭਲੇ ਦੇ ਸਿਧਾਂਤ ਦਾ ਅਸਲੀ ਰੂਪਾਂਤਰ ਬਣਾਇਆ ਗਿਆ।

ਚਾਰ ਬਰਨ ਜਹਿ ਬੰਦਨ ਸਾਰਿ।
ਚਾਰ ਬਰਨ ਦਿਪਤਹਿ ਦੁਤਿ ਵਾਰ।
ਚਾਰ ਚਕ੍ਰ ਮਹਿ ਖਿਦਤ ਉਦਾਰ।
ਚਾਰ ਮੋਖ ਠਾਂਢੀ ਦਰਬਾਰ॥੧੯॥ (ਸੂਰਜ ਪ੍ਰਕਾਸ਼)

---

* ਅੰਮ੍ਰਿਤਸਰ ਸਿਫਤੀ ਦਾ ਘਰ - ਡਾ: ਜੀਤ ਸਿੰਘ ਸੀਤਲ

ਗਿਆਨੀ ਗਿਆਨ ਸਿੰਘ ਜੀ ਹਰੀਮੰਦਰ ਦੀ ਮਹਿਮਾ ਦਾ ਵਰਣਨ ਕਰਦੇ ਲਿਖਦੇ ਹਨ

ਜੀਵਤ ਬੈਕੁੰਠ ਜਿਸ ਦੇਖੋਨ ਸੋ ਦੇਖੈ ਆਇ।
ਸਧਾ ਸਰ ਬੀਚ ਝੁਲੇ ਅੰਮ੍ਰਿਤ ਤਰੰਗ ਤੇ।

ਹਰੀਮੰਦਰ ਦੀ ਮੌਜੂਦਾ ਪਮਾਇਸ਼ ਇਵੇਂ ਹੈ

ਸਰੋਵਰ ਦੀਆਂ ਚਾਰ ਬਾਹੀਆਂ

(1) ੫੪੮ ਫੁੱਟ (2) ੫੪੮ ਫੁੱਟ

(3) ੫੫੩-੩ $\frac{੧}{੨}$ ਫੁੱਟ

(4) ੫੪੮ ਫੁੱਟ ਜੋੜ ੨੧੯੭ ਫੁੱਟ ੩ $\frac{੧}{੨}$ ਇੰਚ

ਸਰੋਵਰ ਦੀ ਡੂੰਘਾਈ ੧੭ ਫੁੱਟ, ਪੁੱਲ ਦੀ ਲੰਬਾਈ ੨੪੦ ਫੁੱਟ, ਪੁੱਲ ਦੀ ਚੌੜਾਈ ੨੧ ਫੁੱਟ, ਹਰੀਮੰਦਰ ਦੀ ਪ੍ਰਕਰਮਾ ਦੀ ਚੌੜਾਈ ੨੭ ਫੁੱਟ, ਹਰੀਮੰਦਰ ਦੀ ਉਚਾਈ ੫੪ ਫੁੱਟ, ਸਰੋਵਰ ਦੀ ਪ੍ਰਕਰਮਾ ਦੀ ਚੁੜਾਈ ੬੦ ਫੁੱਟ।

ਅੱਜ ਹਰਿਮੰਦਰ ਦੇ ਚੌਗਿਰਦ ਹੇਠ ਲਿਖੇ ਅਸਥਾਨ ਸ਼ਿਸ਼ੋਭਤ ਹਨ :

1. ਅਕਾਲ ਤਖਤ (ਅਕਾਲ ਬੁੰਗਾ)
2. ਹਰਿ ਕੀ ਪਉੜੀ
3. ਦੁੱਖ ਭੰਜਨੀ ਬੇਰੀ
4. ਬੇਰ ਬਾਬਾ ਬੁੱਢਾ ਜੀ
5. ਲਾਚੀ ਬੇਰ
6. ਅਠਪਠ ਤੀਰਥ
7. ਮੰਜੀ ਸਾਹਿਬ
8. ਬੁੰਗਾ ਬਾਬਾ ਦੀਪ ਸਿੰਘ ਸ਼ਹੀਦ

ਹਰੀਮੰਦਰ ਦੀ ਉਸਾਰੀ ਦਾ ਕਾਰਜ 1604 ਈ: ਵਿੱਚ ਪੂਰਾ ਹੋਇਆ। ਇਸ ਕਾਰਜ ਦਾ ਸਫ਼ਲਤਾ ਨਾਲ ਮੁਕੰਮਲ ਹੋਣ ਤੇ ਆਪ ਜੀ ਨੂੰ ਹਾਰਦਿਕ ਪ੍ਰਸੰਨਤਾ ਸੀ। ਸਤਿਗੁਰੂ ਜੀ ਨੇ ਇਸ ਖੁਸ਼ੀ ਦਾ ਇਜ਼ਹਾਰ ਕਰਦਿਆਂ ਸ਼ਬਦ ਉਚਾਰਨ ਕੀਤਾ :

ਸੰਤਾ ਕੇ ਕਾਰਜਿ ਆਪਿ ਖਲੋਇਆ
ਹਰਿ ਕੰਮੁ ਕਰਾਵਣਿ ਆਇਆ ਰਾਮ।।
ਧਰਤਿ ਸੁਹਾਵੀ ਤਾਲੁ ਸੁਹਾਵਾ
ਵਿਚਿ ਅੰਮ੍ਰਿਤ ਜਲ ਛਾਇਆ ਰਾਮ।।
ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ
ਸਗਲ ਮਨੋਰਥ ਪੂਰੇ।।

ਜੈ ਜੈ ਕਾਰੁ ਭਇਆ ਜਗ ਅੰਤਰਿ
ਲਾਥੇ ਸਗਲ ਵਿਸੂਰੇ।।
ਪੂਰਨ ਪੁਰਖ ਅਚੁਤ ਅਬਿਨਾਸੀ
ਜਸੁ ਵੇਦ ਪੁਰਾਣੀ ਗਾਇਆ
ਅਪਨਾ ਬਿਰਦੁ ਰਖਿਆ ਪਰਮੇਸਰਿ
ਨਾਨਕ ਨਾਮ ਧਿਆਇਆ।।੧।। (ਸੂਹੀ ਮ: ੫-੭੮੩)

## ਤਰਨਤਾਰਨ

ਅੰਮ੍ਰਿਤਸਰ ਤੋਂ ਲੱਗਭਗ ੧੪ ਮੀਲ ਦੀ ਵਿਥ ਸਤਿਗੁਰੂ ਜੀ ਨੂੰ ਪਿੰਡ "ਖਾਰਾ" ਦੀ ਉਹ ਜ਼ਮੀਨ ਬਹੁਤ ਪਸੰਦ ਆਈ ਜਿਥੇ ਫੁੱਲਾਂ, ਫਲਾਂ ਅਤੇ ਸੁਹਣੇ ਦਰਖਤਾਂ ਨਾਲ ਰਮਣੀਕ ਜੰਗਲ ਸੀ। ਇਸ ਵਿਚਕਾਰ ਇਕ ਕੱਚਾ ਤਲਾਬ ਵੀ ਸੀ। ਸਤਿਗੁਰੂ ਜੀ ਨੇ ਉਹ ਜ਼ਮੀਨ ਖਰੀਦ ਲਈ ਅਤੇ ੧੭ ਵੈਸਾਖ ੧੬੪੭ ਮੁਤਾਬਿਕ 15 ਅਪ੍ਰੈਲ 1590 ਈ: ਨੂੰ ਆਪਣੇ ਪਾਵਨ ਹਸਤ-ਕਵਲਾਂ ਨਾਲ ਸਰੋਵਰ ਦੀ ਨੀਂਹ ਰੱਖੀ। ਅਰਦਾਸਾ ਬਾਬਾ ਬੁੱਢਾ ਜੀ ਨੇ ਕੀਤਾ। ਪਹਿਲਾਂ ਸਰੋਵਰ ਕੱਚਾ ਰੱਖਿਆ ਅਤੇ ਇਕ ਪਾਸੇ ਇੱਕ ਕਮਰਾ ਬਣਵਾ ਦਿੱਤਾ। ਸਤਿਗੁਰੂ ਜੀ ਦੀ ਇੱਛਾ ਸੀ ਕਿ ਸਰੋਵਰ ਪੱਕਾ ਹੋਵੇ ਅਤੇ ਇਤਨਾ ਵੱਡਾ ਹੋਵੇ ਕਿ ਹਜ਼ਾਰਾਂ ਸੰਗਤਾਂ ਇਕੋ ਵਾਰ ਇਸ਼ਨਾਨ ਕਰ ਸਕਣ। ਜਦੋਂ ਸਰੋਵਰ ਦੀ ਡੇਢ ਬਾਹੀ ਪੱਕੀ ਹੋ ਚੁੱਕੀ ਸੀ ਤਾਂ ਅਮਾਨਤ ਖਾਨ ਨੇ ਆਪਣੇ ਬਾਪ ਨੂਰਦੀਨ ਦੇ ਨਾਮ ਤੇ ਬਣ ਰਹੀ ਸਰ੍ਹਾਂ ਲਈ, ਇਸ ਆਵੇ ਦੀਆਂ ਇੱਟਾਂ ਪੱਕੀਆਂ ਤੇ ਸੁਹਣੀਆਂ ਵੇਖ ਜ਼ਬਰੀ ਚੁੱਕਵਾ ਲਈਆਂ। ਜਦੋਂ ਸਤਿਗੁਰੂ ਜੀ ਨੂੰ ਖ਼ਬਰ ਪਹੁੰਚੀ ਤਾਂ ਹੁਕਮ ਕੀਤਾ, ਜਿਸ ਥਾਂ ਦੀ ਵਸਤ ਹੈ, ਉਥੇ ਹੀ ਲੱਗੇਗੀ। ਸਰੋਂ ਜਿਥੇ ਲੱਗੀਆਂ ਹਨ ਉਥੋਂ ਦੀਆਂ ਜੜ੍ਹਾਂ ਵੀ ਉਖਾੜ ਲਿਆਣਗੀਆਂ :

ਜਹਾਂ ਈਟਕਾ ਲਗਹਿ ਹਮਾਰੀ।
ਤਹਿ ਕੀ ਲਯਾਵਹਿ ਜੜ੍ਹਾਂ ਉਖਾਰੀ।।

ਫਿਰ ਹੁਕਮ ਕੀਤਾ ਕਿ ਜਿਵੇਂ ਦਾ ਮੁਲ ਉਸ ਤਾਰਿਆ ਹੈ ਇਨ੍ਹਾਂ ਇੱਟਾਂ ਲਈ ਉਸੇ ਮੁਲ ਭਾਵ ਬਲ ਨਾਲ ਵਾਪਸ ਆਉਣਗੀਆਂ :

ਸ੍ਰੀ ਅਰਜੁਨ ਪੁਨ ਕੀਤਿ ਬਖਾਨ।
ਕਰਯੋ ਮੋਲ ਬਲ ਲਾਇ ਮਹਾਨ।

ਸੋਈ ਮੋਲ ਦੇਇ ਹਮ ਤੁਮੈ।

ਜਬਿ ਹੀ ਆਇ ਜਾਇਗੋ ਸਮੈ।। (ਸੂਰਜ ਪ੍ਰਕਾਸ਼)

(ਬਾਅਦ ਵਿੱਚ ਇਹ ਇਵੇਂ ਹੀ ਹੋਇਆ। ਸਿੰਘਾਂ ਨੇ ਨੂਰ ਦੀਨ ਦੀ ਸਰਾਂ ਦੀਆਂ ਨੀਹਾਂ ਵੀ ਪੁਟਵਾ ਲਿਆਂਦੀਆਂ।)

ਇਸ ਨਵੇਂ ਉਸਾਰੇ ਅਸਥਾਨ ਦਾ ਨਾਮ ਸਤਿਗੁਰੂ ਜੀ ਨੇ ਤਰਨ-ਤਾਰਨ ਰੱਖਿਆ। ਭਾਈ ਸਰੂਪ ਦਾਸ ਭੱਲਾ ਨੇ ਆਪਣੀ ਲਿਖਤ ਮਹਿਮਾਂ-ਪ੍ਰਕਾਸ਼ ਵਿੱਚ ਤਰਨ-ਤਾਰਨ ਦਾ ਵਰਨਣ ਕਰਦਿਆਂ ਲਿਖਿਆ ਹੈ : ਦੋਹਰਾ :

ਤਰਨ ਤਾਰਨ ਸਰ ਨਾਮ ਧਰ ਮਹਾਤਮ ਦੀਆ ਦਿਖਾਇ।।

ਜੋ ਕਰ ਇਸਨਾਨ ਨਿਸਚਾ ਧਰੇ

ਹਰਿ ਭਗਤਿ ਪਾਇ ਤਰ ਜਾਇ।।੬।। (ਮਹਿਮਾਂ ਪ੍ਰਕਾਸ਼)

ਇਸ ਤੋਂ ਬਾਅਦ ਸਤਿਗੁਰੂ ਜੀ ਨੇ ਲਾਹੌਰ ਸ਼ਹਿਰ ਦੇ ਡੱਬੀ ਬਜ਼ਾਰ ਵਿੱਚ ਬਾਉਲੀ ਤਿਆਰ ਕਰਵਾਈ। ਉਪਰੰਤ ਜਲੰਧਰ ਦੇ ਨਜ਼ੀਦਕ ਕਰਤਾਰਪੁਰ ਨਗਰ ਅਬਾਦ ਕੀਤਾ। ਕਰਤਾਰਪੁਰ ਹੀ ਗੁਰੂ ਅਰਜੁਨ ਦੇਵ ਜੀ ਦੁਆਰਾ ਲਿਖਤ ਆਦਿ ਸ੍ਰੀ ਗ੍ਰੰਥ ਸਾਹਿਬ ਦੀ ਬੀੜ ਮੂਲ ਰੂਪ ਵਿੱਚ ਸੁਰੱਖਿਅਤ ਹੈ।

ਗੁਰੂ ਅਰਜੁਨ ਦੇਵ ਜੀ ਨੇ ਲੋਕ-ਭਲਾਈ ਲਈ ਨਗਰ, ਧਰਮਸ਼ਾਲਾ ਅਤੇ ਤਲਾਬ ਬਣਾਏ। ਪਾਣੀ ਦੀ ਕਿੱਲਤ ਨੂੰ ਮੁੱਖੇ ਨਜ਼ਰ ਰੱਖਦਿਆਂ ਵੱਡੇ-ਵੱਡੇ ਤਲਾਬ ਖੁਦਵਾਏ। ਬਉਲੀਆਂ ਬਣਾਈਆਂ, ਖੂਹ ਲਗਵਾਏ। ਅਜਿਹੇ ਕੀਤੇ ਕੰਮਾਂ ਨਾਲ ਆਮ ਲੁਕਾਈ ਨੂੰ ਸੁੱਖ ਮਿਲਿਆ। ਲੋਕ ਸਿੱਖੀ ਭਾਈ ਚਾਰੇ ਵਿੱਚ ਸ਼ਾਮਲ ਹੋਣ ਲੱਗ ਪਏ। ਫਲ ਸਰੂਪ ਸਿੱਖ ਧਰਮ ਦੀ ਬਹੁਤ ਉਨੱਤੀ ਹੋਈ। ਬਾਦਸ਼ਾਹ ਅਕਬਰ ਦਾ ਸਤਿਗੁਰੂ ਜੀ ਨਾਲ ਮੇਲ ਹੋਣਾ ਬਹੁਤ ਹੀ ਮਹੱਤਵਪੂਰਨ ਘਟਨਾ ਹੈ। ਇਸ ਦਾ ਜਿਕਰ ਅਕਬਰਨਾਮਾ ਵਿੱਚ ਵੀ ਮਿਲਦਾ ਹੈ। ਮੁਨਸ਼ੀ ਸੁਜਾਨ ਰਾਇ ਭੰਡਾਰੀ ਨੇ 1695/96 ਈ: ਵਿੱਚ ਜੋ ਖੁਲਾਸਾ-ਤੁ-ਤਵਾਰੀਖ ਲਿਖੀ ਹੈ ਉਸ ਵਿੱਚ ਵਰਨਣ ਕੀਤਾ ਹੈ :

"ਗੁਰੂ ਜੀ ਨੇ ਅਕਬਰ ਬਾਦਸ਼ਾਹ ਨੂੰ ਕਿਸਾਨਾਂ ਦਾ ਮਾਲੀਆ ਘੱਟ ਕਰਨ ਲਈ ਸਿਫਾਰਸ਼ ਕੀਤੀ। ਇਸ ਦੇ ਫਲਸਰੂਪ ਅਕਬਰ ਨੇ ਮੁੱਖੀ ਦੀਵਾਨ ਨੂੰ ਹੁਕਮ ਕੀਤਾ ਕਿ ਦਸ-ਬਾਰਾਂ ਫੀਸਦੀ ਦੇ ਹਿਸਾਬ ਰਈਅਤ ਨੂੰ ਮਾਮਲੇ ਵਿੱਚ ਕਮੀ ਕਰਨ ਅਤੇ ਮਾਮਲਾ ਲੈਣ ਵਾਲਿਆਂ ਨੂੰ ਤਾਕੀਦ ਕਰਨ ਕਿ ਇਸ ਅਨੁਸਾਰ ਪਰਜਾ ਨੂੰ ਰਿਆਇਤ ਕਰਕੇ ਜ਼ਿਆਦਾ ਨਾ ਮੰਗਣ" (ਖੁਲਾਸਾ-ਤੁ-ਤਵਾਰੀਖ ਪੰਨਾ ੪੨੫)

ਸਤਿਗੁਰੂ ਅਰਜੁਨ ਦੇਵ ਜੀ ਆਪ ਕੀਰਤਨ ਕਰਿਆ ਕਰਦੇ ਸਨ ਅਤੇ ਸਿਰੰਦਾ ਵਜਾਇਆ ਕਰਦੇ ਸਨ। ਅਪ ਜੀ ਨੇ ਆਪਣੇ ਮੁਖਾਰਬਿੰਦ ਤੋਂ ਇਲਾਹੀ ਬਾਣੀ ਦਾ ਉਚਾਰਨ ਵੀ ਕੀਤਾ। ਆਪਜੀ ਦੁਆਰਾ ਉਚਾਰੇ ੨੩੦੫ ਸ਼ਬਦ ਆਦਿ ਸ੍ਰੀ ਗ੍ਰੰਥ ਸਾਹਿਬ ਵਿੱਚ ਦਰਜ ਹਨ, ਜਿਨ੍ਹਾਂ ਦਾ ਬਿਉਰਾ ਇਸ ਤਰ੍ਹਾਂ ਹੈ :

| *ਰਾਗ | ਗਿਣਤੀ | ਰਾਗ | ਗਿਣਤੀ |
|---|---|---|---|
| ਸਿਰੀ ਰਾਗ | ੪੨ | ਮਾਝ | ੬੩ |
| ਗਉੜੀ | ੪੬੨ | ਆਸਾ | ੧੮੮ |
| ਗੂਜਰੀ | ੯੭ | ਦੇਵ ਗੰਧਾਰੀ | ੩੮ |
| ਬਿਹਾਗੜਾ | ੧੨ | ਵਡਹੰਸੁ | ੧੬ |
| ਸੋਰਠਿ | ੯੭ | ਧਨਾਸਰੀ | ੬੦ |
| ਜੈਤਸਰੀ | ੮੧ | ਟੋਡੀ | ੩੦ |
| ਬੈਰਾੜੀ | ੧ | ਤਿਲੰਗ | ੫ |
| ਸੂਹੀ | ੭੫ | ਬਿਲਾਵਲੁ | ੧੩੭ |
| ਗੋਂਡ | ੨੩ | ਰਾਮਕਲੀ | ੧੬੬ |
| ਨਟਨਾਰਾਇਨ | ੧੦ | ਮਾਲੀ ਗਉੜਾ | ੮ |
| ਮਾਰੂ | ੧੪੮ | ਤੁਖਾਰੀ | ੧ |
| ਕੇਦਾਰਾ | ੧੬ | ਭੈਰਉ | ੬੧ |
| ਬਸੰਤੁ | ੨੬ | ਸਾਰੰਗ | ੧੪੬ |
| ਮਲਾਰ | ੩੪ | ਕਾਨੜਾ | ੫੧ |
| ਕਲਿਆਨ | ੧੦ | ਪ੍ਰਭਾਤੀ | ੧੮ |
| ਸਲੋਕ ਸਹਿਸਕ੍ਰਿਤੀ | ੬੭ | ਗਾਥਾ | ੨੪ |
| ਫੁਨਹੇ | ੨੩ | ਚਉਬੋਲੇ | ੧੧ |
| ਕਬੀਰ ਜੀ ਦੇ ਸਲੋਕਾਂ ਵਿੱਚ | ੫ | ਫਰੀਦ ਜੀ ਦੇ ਸਲੋਕਾਂ ਵਿੱਚ | ੮ |
| ਸਵਯੇ ਸ੍ਰੀ ਮੁਖਬਾਕ | ੨੦ | ਸਲੋਕ ਵਾਰਾਂ ਤੇ ਵਧੀਕ | ੨੨ |
| ਮੁੰਦਾਵਣੀ | ੨ | ਰਾਗਮਾਲਾ | ੧ |

ਜੋੜ : ੨੩੦੫

* (ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਭਾਗ (1) ਡਾ: ਬਲਵੀਰ ਸਿੰਘ।)

* ਉਪਰੋਕਤ ਗੁਰਬਾਣੀ ਦੀ ਰਚਨਾ ਦਾ ਛੰਦ ਬੰਦੀ ਦੇ ਪੱਖ ਤੋਂ ਬਿਉਰਾ ਇਸ ਪ੍ਰਕਾਰ ਹੈ :

| | |
|---|---|
| ਅਸਟਪਦੀ | ੬੧ |
| ਅਸਟਪਦੀ ਅੰਜਲੀ | ੧ |
| ਅਸਟਪਦੀ ਕਾਫੀ | ੨ |
| ਸਲੋਕ | ੩੮੯ |
| ਸਲੋਕ ਸਹਿਸ ਕ੍ਰਿਤੀ | ੬੭ |
| ਸਲੋਕ ਵਾਰਾ ਤੇ ਵਧੀਕ | ੨੨ |
| ਸਵਯੇ ਸ੍ਰੀ ਮੁਖਬਾਕ | ੨੦ |
| ਸੋਲਹੇ | ੧ |
| ਸੋਦਰੁ | ੧ |
| ਸੋ ਪੁਰਖੁ | ੧ |
| ਸੋਹਲੇ | ੧੪ |
| ਕਬੀਰ ਜੀ ਦੇ ਸਲੋਕਾਂ ਵਿੱਚ | ੫ |
| ਗਾਥਾ | ੨੪ |
| ਗੁਣਵੰਤੀ | ੧ |
| ਚਉਪਦੇ | ੭੨੩ |
| ਚਉਪਦੇ ਅੰਜਲੀ | ੧ |
| ਚਉਪਦੇ ਹਿੰਡੋਲ | ੩ |
| ਚਉਪਦੇ ਕਾਫੀ | ੧੮ |
| ਚਉਪਦੇ ਪੜਤਾਲ | ੨ |
| ਚਉਬੋਲੇ | ੧੧ |
| ਛੰਦ | ੬੧ |
| ਡੱਖਣੇ | ੫ |
| ਤਿਪਦੇ | ੩੪ |

* ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਭਾਗ-1 ਡਾ: ਬਲਬੀਰ ਸਿੰਘ

| | |
|---|---|
| ਤਿਪਦੇ ਪੜਤਾਲ | ੧ |
| ਦਿਨ ਰੈਣਿ | ੧ |
| ਦੁਪਦੇ | ੫੦੦ |
| ਦੁਪਦੇ ਪੜਤਾਲ | ੩੩ |
| ਪੰਚਪਦੇ | ੩੧ |
| ਪੰਚਪਦੇ ਅੰਜਲੀ | ੧ |
| ਪਉੜੀਆਂ | ੧੫੮ |
| ਪਉੜੀਆਂ ਬਾਵਨ ਅਖਰੀ | ੫੫ |
| ਪਹਰੇ | ੧ |
| ਫਰੀਦ ਜੀ ਦੇ ਸਲੋਕਾਂ ਵਿੱਚ | ੮ |
| ਫੁਨਹੇ | ੨੩ |
| ਬਾਰਾਮਾਹ | ੧੪ |
| ਬਿਰਹੜੇ | ੩ |
| ਮੁੰਦਾਵਣੀ | ੨ |
| ਰਾਗਮਾਲਾ | ੧ |
| ਰੁਤੀ (ਛੰਦ) | ੮ |



## ਪੋਥੀ ਪਰਮੇਸਰ ਕਾ ਥਾਨ

ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਸਤਿਗੁਰੂ ਸਾਹਿਬਾਨ ਦੁਆਰਾ ਰਚੀ ਗੁਰਬਾਣੀ ਦੀ ਪੋਥੀ ਗੁਰਗੱਦੀ ਦੇ ਤਿਲਕ ਦੇ ਨਾਲ ਹੀ ਗੁਰਗੱਦੀ ਦੇ ਵਾਰਸ ਦੇ ਸਪੁਰਦ ਕਰ ਦਿੱਤੀ ਜਾਂਦੀ ਸੀ। ਇਸਦੇ ਨਾਲ ਹੀ ਵੱਖ-ਵੱਖ ਭਗਤਾਂ ਦੁਆਰਾ ਉਚਾਰੀ ਬਾਣੀ ਦਾ ਵੀ ਸੰਕਲਨ ਕੀਤਾ ਹੋਇਆ ਸੀ। ਇਹ ਪੋਥੀਆਂ ਵੀ ਗੁਰਗੱਦੀ ਦੇ ਉੱਤਰਾ ਅਧਿਕਾਰੀ ਦੇ ਸਪੁਰਦ ਕਰ ਦਿੱਤੀਆਂ ਜਾਂਦੀਆਂ ਸਨ। ਗੁਰੂ ਨਾਨਕ ਦੇਵ ਜੀ ਦੇ ਗੱਦੀ-ਨਸ਼ੀਨਾਂ ਦੁਆਰਾ ਲਿਖੀਆਂ ਟਿੱਪਣੀਆਂ ਇਸਦਾ ਸਬੂਤ ਹਨ। ਉਦਾਹਰਨ ਦੇ ਤੌਰ ਤੇ ਗੁਰੂ ਨਾਨਕ ਦੇਵ ਜੀ ਦੁਆਰਾ ਉਚਾਰਿਆ ਇਕ ਸਲੋਕ ਵਾਰਾਂ ਤੇ ਵਧੀਕ ਵਿੱਚ ਦਰਜ ਹੈ :

"ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ"

ਗੁਰੂ ਅਮਰਦਾਸ ਜੀ ਨੇ ਨਾਲ ਹੀ ਆਪਣਾ ਸਲੋਕ ਉਚਾਰਿਆ

"ਲਾਹੌਰ ਸਹਰੁ, ਅੰਮ੍ਰਿਤਸਰ ਸਿਫਤੀ ਦਾ ਘਰੁ"

ਭਾਵ ਲਾਹੌਰ ਸ਼ਹਿਰ ਜਿਥੇ ਗੁਰੂ ਨਾਨਕ ਦੇਵ ਦੇ ਵਕਤ ਬਾਬਰ ਦੇ ਹਮਲੇ ਕਾਰਨ ਜ਼ੁਲਮ ਦਾ ਬੋਲਬਾਲਾ ਸੀ ਉਥੇ ਕੋਈ ਵੇਲਾ ਵੀ ਅੰਮ੍ਰਿਤ ਵੇਲਾ ਨਹੀਂ ਸੀ ਰਹਿ ਗਿਆ। ਤੀਸਰੇ ਪਾਤਸ਼ਾਹ ਨੇ ਲਿਖਿਆ ਕਿ ਲਾਹੌਰ ਤਾਂ ਕੇਵਲ ਇਕ ਸ਼ਹਿਰ ਹੀ ਬਣਕੇ ਰਹਿ ਗਿਆ ਜਦੋਂ ਕਿ ਅੰਮ੍ਰਿਤਸਰ ਸਿਫਤੀ ਦਾ ਘਰ ਬਣ ਰਿਹਾ ਹੈ।

ਦੂਸਰੀ ਮਿਸਾਲ ਹੈ ਫਰੀਦ ਸਾਹਿਬ ਦੇ ਸਲੋਕਾਂ ਵਿੱਚ। ਫਰੀਦ ਸਾਹਿਬ ਦਾ ਇਕ ਸਲੋਕ ਹੈ :

"ਰਤੀ ਰਤੁ ਨ ਨਿਕਲੈ ਜੇ ਤਨਿ ਚੀਰੈ ਕੋਇ"

ਗੁਰੂ ਅਮਰਦਾਸ ਜੀ ਨੇ ਲਿਖਿਆ, "ਫਰੀਦ ਜੀ, ਕੋਈ ਤਨ ਰਤ ਦੇ ਬਗੈਰ ਤੇ ਹੁੰਦਾ ਹੀ ਨਹੀਂ, ਪਰ ਜੋ ਆਪਣੇ ਪਿਆਰੇ ਪ੍ਰੀਤਮ ਦੇ ਰੰਗ ਵਿੱਚ ਰੱਤੇ ਹੋਏ ਹਨ, ਉਨ੍ਹਾਂ ਵਿੱਚ ਲੋਭ ਰੂਪੀ ਰੱਤ ਨਹੀਂ ਹੁੰਦੀ।"

ਇਹ ਤਨ ਸਭੋ ਰਤ ਹੈ ਰਤ ਬਿਨ ਤਨ ਨ ਕੋਇ।
ਜੇ ਸਹੁ ਰਤੇ ਆਪਣੇ, ਤਿਨ ਤਨ ਲੋਭ ਰਤ ਨ ਹੋਇ।

ਜਿਵੇਂ ਪਹਿਲਾਂ ਵਰਨਣ ਕੀਤਾ ਹੈ, ਗੁਰੂ ਅਮਰਦਾਸ ਜੀ ਨੇ ਵੀ ਪਹਿਲੇ ਦੋ ਗੁਰੂ

ਸਾਹਿਬਾਨ ਦੀਆਂ ਪੋਥੀਆਂ ਸਮੇਤ, ਆਪਣੀ ਪੋਥੀ ਵੀ, ਗੁਰਗੱਦੀ ਦੇ ਵਾਰਸ ਗੁਰੂ ਰਾਮਦਾਸ ਜੀ ਦੇ ਸਪੁਰਦ ਕਰ ਦਿੱਤੀ। ਕੁਝ ਪੋਥੀਆਂ ਗੋਇੰਦਵਾਲ ਵਿਖੇ ਬਾਬਾ ਮੋਹਨ ਜੀ ਪਾਸ ਵੀ ਸੰਭਾਲੀਆਂ ਹੋਈਆਂ ਸਨ। ਹੁਣ ਜਦੋਂ ਗੁਰੂ ਅਰਜੁਨ ਦੇਵ ਜੀ ਨੇ ਇਲਾਹੀ ਬਾਣੀ ਦਾ ਉਚਾਰਨ ਕੀਤਾ ਤਾਂ ਗੁਰੂ ਘਰ ਦੇ ਦੋਖੀਆਂ ਖਾਸ ਕਰਕੇ ਪ੍ਰਿਥੀ ਚੰਦ ਨੇ ਵੀ ਨਵੀਆਂ ਚਾਲਾਂ ਚਲਣੀਆਂ ਸ਼ੁਰੂ ਕਰ ਦਿੱਤੀਆਂ। ਉਸਨੇ ਹਰੀਮੰਦਰ ਦੀ ਉਸਾਰੀ ਵੇਖਕੇ ਇਸ ਦੀ ਨਕਲ ਉੱਤੇ ਪਿੰਡ ਹੇਹਰ ਜ਼ਿਲ੍ਹਾ ਲਾਹੌਰ ਵਿਖੇ ਤਲਾਬ ਅਤੇ ਮੰਦਰ ਦੀ ਉਸਾਰੀ ਕਰਵਾਈ। ਆਪਣੀ ਪੂਜਾ ਹਿੱਤ ਹੋਰ ਯਤਨ ਵੀ ਕੀਤੇ।

ਭਾਈ ਗੁਰਦਾਸ ਜੀ ਨੇ ਪ੍ਰਿਥੀ ਚੰਦ ਲਈ "ਮੀਣਾ" ਸ਼ਬਦ ਵਰਤਦਿਆਂ ਲਿਖਿਆ ਹੈ :

ਮੀਣਾ ਹੋਆ ਪਿਰਥੀਆ ਕਰ ਕਰ
ਤੋਢਕ ਬਰਲ ਚਲਾਇਆ।।੫।। (ਵਾਰ XXXI, ੩੩)

ਪ੍ਰਿਥੀ ਚੰਦ ਦਾ ਪੁੱਤਰ ਮੇਹਰਬਾਨ ਇਸ ਤੋਂ ਵੀ ਦੋ ਕਦਮ ਅਗਾਂਹ ਸੀ। ਉਸਨੇ ਨਾਨਕ ਦਾ ਨਾਮ ਵਰਤਕੇ ਬਾਣੀ ਲਿਖਣੀ ਸ਼ੁਰੂ ਕਰ ਦਿੱਤੀ। ਇਸ ਦਾ ਜ਼ਿਕਰ ਕੇਸਰ ਸਿੰਘ ਛਿਬਰ ਰਚਤ ਬੰਸਾਵਲੀ ਦਸਾਂ ਪਾਤਸ਼ਾਹੀਆਂ ਵਿੱਚ ਮਿਲਦਾ ਹੈ :

ਕਿਸੇ ਸਿਖ ਸ਼ਬਦ ਮਿਹਰਬਾਨ ਦਾ ਕੀਰਤਨ ਵਿੱਚ ਪੜਿਆ
ਸੋ ਧਰਵਣੀ ਗੁਰੂ ਅਰਜੁਨ ਜੀ ਦੀ ਪਰਿਆ।।
ਬਚਨ ਕੀਤਾ ਭਾਈ ਗੁਰਦਾਸ ਗੁਰੂ ਦੀ ਬਾਣੀ ਜੁਦਾ ਕਰੀਏ।।
ਮੀਣੇ ਪਾਂਦੇ ਨੇ ਰਲਾ ਸੇ ਵਿਚਿ ਰਲਾ ਨਾ ਧਰੀਏ।।

ਅਜਿਹੇ ਸਾਰੇ ਮੁਦਿਆਂ ਨੂੰ ਵਿਚਾਰ ਕੇ ਗੁਰੂ ਅਰਜੁਨ ਦੇਵ ਜੀ ਨੇ ਸਾਰੇ ਗੁਰੂ ਸਾਹਿਬਾਨ ਅਤੇ ਭਗਤ ਜਨਾਂ ਦੀ ਬਾਣੀ ਨੂੰ ਇਕੱਤਰ ਕਰ ਇੱਕ ਗ੍ਰੰਥ ਵਿਚ ਸੰਪਾਦਨ ਕਰਨ ਦਾ ਨਿਰਨਾ ਲਿਆ। ਆਪ ਜੀ ਨੇ ਭਾਈ ਗੁਰਦਾਸ ਨੂੰ ਬਚਨ ਕੀਤਾ :

ਏਕ ਦਿਵਸ ਪ੍ਰਭ ਪ੍ਰਾਤਹ ਕਾਲਾ
ਦਇਆ ਭਰੇ ਪ੍ਰਿ ਦੀਨ ਦਯਾਲਾ
ਯਹ ਮਨ ਉਪਜੀ ਪ੍ਰਗਟਿਓ ਜਗ ਪੰਥ
ਤਿਹ ਕਾਰਨ ਕੀਜੈ ਅਬ ਗ੍ਰਿੰਥ
ਭਾਈ ਗੁਰਦਾਸ ਕੋ ਆਗਿਆ ਕਰੀ

ਸਭ ਕਰੇ ਇਕਤ ਬਾਨੀ ਇਹ ਘਰੀ
ਅਹੁ ਬਾਨੀ ਭਗਤਨ ਕੀ ਸਭ ਮੇਲੋ
ਸਾਚੀ ਰਾਖੋ ਝੂਠੀ ਪੇਲੋ।

ਇਹ ਨਿਰਨਾ ਕਰਨ ਉਪਰੰਤ ਸਤਿਗੁਰੂ ਜੀ ਨੇ ਇਸ ਮਹਾਨ ਕਾਰਜ ਦੀ ਪੂਰਤੀ ਲਈ ਉਚੇਚਾ ਇਕਾਂਤ ਵਾਲਾ ਥਾਂ ਚੁਣਿਆ ਜਿਥੇ ਸੁਹਾਵਣੀ ਛਾਂ ਸੀ ਅਤੇ ਹਰਿਆਵਲ ਅੱਖਾਂ ਨੂੰ ਠੰਢਕ ਪਹੁੰਚਾਦੀ ਸੀ। ਉਥੇ ਹੀ ਸਰੋਵਰ ਦੀ ਖੁਦਾਈ ਕੀਤੀ ਤਾਂ ਕਿ ਠੰਢੀ-ਠੰਢੀ ਹਵਾ ਰੁਮਕਦੀ ਰਹੇ। ਇਸ ਸਥਾਨ ਦਾ ਨਾਮ ਰਾਮ ਸਰ ਰੱਖਿਆ। ਸਤਿਗੁਰੂ ਜੀ ਜਾਣਦੇ ਸਨ ਕਿ ਇਸ ਕਾਰਜ ਨੂੰ ਕਾਫੀ ਸਮਾਂ ਲੱਗਣਾ ਹੈ ਇਸ ਲਈ ਬਾਬਾ ਬੁੱਢਾ ਜੀ ਨੂੰ ਬੀੜ ਤੋਂ ਅੰਮ੍ਰਿਤਸਰ ਬੁਲਾ ਭੇਜਿਆ।

ਫਿਰ ਪੂਰੀ ਵਿਊਂਤ ਬਣਾ ਕੇ ਭਾਈ ਗੁਰਦਾਸ ਜੀ ਨੂੰ ਸਮਝਾ ਦਿੱਤਾ। ਲਿਖਣ ਦਾ ਕਾਰਜ ਸ਼ੁਰੂ ਹੋਇਆ। ਸਭ ਤੋਂ ਪਹਿਲਾਂ ਪ੍ਰਸਤਾਵਨਾ, ਫਿਰ ਰਾਗਾਂ ਵਿੱਚ ਬਾਣੀ, ਰਾਗਾਂ ਤੋਂ ਬਾਹਰ ਸਲੋਕ ਸਸਹਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਵਈਏ ਅਤੇ ਅਖੀਰ ਸਲੋਕ, ਵਾਰਾਂ ਤੇ ਵਧੀਕ ਲਿਖ ਕੇ ਮੁੰਦਾਵਣੀ ਪਾ ਦਿੱਤੀ।

ਇਹ ਸਾਰਾ ਕਾਰਜ ਤਿੰਨ ਸਾਲਾਂ ਦੀ ਕਠਨ ਘਾਲਨਾ ਉਪਰੰਤ ਭਾਦੋਂ ਵਦੀ ਪਹਿਲੀ ਸੰਮਤ ੧੬੬੧ ਮੁਤਾਬਿਕ 15 ਅਗਸਤ 1604 ਈ: ਨੂੰ ਸੰਪੂਰਨ ਹੋਇਆ। ਤਤਕਰੇ ਦੇ ਅਰੰਭ ਵਿੱਚ ਲਿਖਿਆ :

ਸੂਚੀ ਪੱਤਰ ਪੋਥੀ ਦਾ, ਤਤਕਰਾ ਰਾਗਾਂ ਕਾ, ਸੰਮਤ ੧੬੬੧ ਮਿਤੀ ਭਾਦਉ ਵਦੀ ਏਕਮ ੧ ਪੋਥੀ ਲਿਖਿਆ ਪਹੁੰਚੇ। ਨਾਂਵੇ ਮਹੱਲੇ ਗੁਰੂ ਤੇਗ ਬਹਾਦਰ ਜੀ ਦੀ ਰਚੀ ਬਾਣੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਬੀੜ ਵਿੱਚ ਚੜ੍ਹਾਈ। ਆਦਿ ਸ੍ਰੀ ਗ੍ਰੰਥ ਸਾਹਿਬ ਵਿੱਚ ਬਾਣੀ ਦੀ ਤਫਸੀਲ ਇਸ ਤਰ੍ਹਾਂ ਹੈ :

## ਗੁਰੂ ਸਾਹਿਬਾਨ

| | | | |
|---|---|---|---|
| 1. | ਗੁਰੂ ਨਾਨਕ ਦੇਵ ਜੀ | (ਮਹੱਲਾ ੧) | ੯੫੮ |
| 2. | ਗੁਰੂ ਅੰਗਦ ਦੇਵ ਜੀ | (ਮਹੱਲਾ ੨) | ੬੨ |
| 3. | ਗੁਰੂ ਅਮਰ ਦਾਸ ਜੀ | (ਮਹੱਲਾ ੩) | ੮੭੦ |
| 4. | ਗੁਰੂ ਰਾਮਦਾਸ ਜੀ | (ਮਹੱਲਾ ੪) | ੬੩੮ |
| 5. | ਗੁਰੂ ਅਰਜੁਨ ਦੇਵ ਜੀ | (ਮਹੱਲਾ ੫) | ੨੩੦੫ |
| 6. | ਗੁਰੂ ਤੇਗ ਬਹਾਦਰ ਜੀ | (ਮਹੱਲਾ ੯) | ੫੭ |

## ਭਗਤ ਜਨ

1. ਸਧਨਾ ਜੀ ੧
2. ਸੂਰਦਾਸ ਜੀ ੧
3. ਸੇਖ ਫ਼ਰੀਦ ਜੀ ੧੨੩
4. ਸੈਣ ਜੀ ੧
5. ਕਬੀਰ ਜੀ ੫੩੭
6. ਜੈ ਦੇਵ ਜੀ ੨
7. ਤ੍ਰਿਲੋਚਨ ਜੀ ੪
8. ਧੰਨਾ ਜੀ ੩
9. ਨਾਮਦੇਵ ਜੀ ੬੧
10. ਪਰਮਾਨੰਦ ਜੀ ੧
11. ਪੀਪਾ ਜੀ ੧
12. ਬੇਣੀ ਜੀ ੩
13. ਭੀਖਣ ਜੀ ੨
14. ਰਵਿਦਾਸ ਜੀ ੪੦
15. ਰਾਮਾ ਨੰਦ ਜੀ ੧
16. ਬਾਬਾ ਸੁੰਦਰ ਜੀ ੬
17. ਮਰਦਾਨਾ ਜੀ ੩
18. ਰਾਇ ਬਲਵੰਡਾ ਸਤਾ ਡੂਮ ੮

## ਭੱਟ ਕਵੀ

1. ਭੱਟ ਕਲਸਹਾਰ ੫੪
2. ਭੱਟ ਜਾਲਪ ੫
3. ਭੱਟ ਕੀਰਤ ੮
4. ਭੱਟ ਭਿੱਖੀ ੨
5. ਭੱਟ ਸਲ ੩
6. ਭੱਟ ਭਲ ੧

| | | |
|---|---|---|
| 7. | ਭੱਟ ਨੱਲ | ੧੬ |
| 8. | ਭੱਟ ਗਯੰਦ | ੧੩ |
| 9. | ਭੱਟ ਮਥੁਰਾ | ੧੪ |
| 10. | ਭੱਟ ਬਲ੍ਹ | ੫ |
| 11. | ਭੱਟ ਹਰਿਬੰਸ | ੨ |

ਆਦਿ ਸ੍ਰੀ ਗ੍ਰੰਥ ਸਾਹਿਬ ਸੰਸਾਰ ਵਿੱਚ ਇਕੋ ਇਕ ਅਜਿਹਾ ਧਾਰਮਿਕ ਗ੍ਰੰਥ ਹੈ ਜਿਸ ਦੀ ਸੰਪਾਦਨਾ ਇਸ ਦੇ ਰਚਨਹਾਰੇ ਨੇ ਖੁੱਦ ਕੀਤੀ ਹੈ। ਸੁਕਰਾਤ ਦੇ ਕਥਨਾ ਦਾ ਪਤਾ ਅਫਲਾਤੂਨ (ਪਲੈਟੋ) ਤੇ ਜੇਨੀਫਰ ਦੀਆਂ ਲਿਖਤਾਂ ਤੋਂ ਲਗਦਾ ਹੈ। ਮਹਾਤਮਾ ਬੁੱਧ ਨੇ ਆਪਣੇ ਉਪਦੇਸ਼ ਆਪਣੇ ਹੱਥੀਂ ਨਹੀਂ ਲਿਖੇ। ਕਨਫਿਯੂਸ਼ਿਸ਼ ਦੇ ਸਿਧਾਂਤ ਉਸਦੀ ਆਪਣੀ ਕਿਸੇ ਲਿਖਤ ਵਿੱਚ ਦਰਜ ਨਹੀਂ ਹਨ। ਈਸਾਈ ਮੱਤ ਦੇ ਬਾਨੀ ਯਿਸੂ ਮਸੀਹ ਨੇ ਵੀ ਆਪਣੀ ਰਚਨਾ ਨੂੰ ਲਿਖਤੀ ਰੂਪ ਨਹੀਂ ਦਿੱਤਾ ਸਗੋਂ ਮੈਥਿਓ ਲੂਕਾ, ਜੌਨ ਆਦਿ ਨੇ ਉਨ੍ਹਾਂ ਨੂੰ ਇਕੱਤਰ ਕੀਤਾ ਹੈ। ਹਜ਼ਰਤ ਮੁਹੰਮਦ ਸਾਹਿਬ ਨੇ ਵੀ ਕੁਰਾਨ ਦੇ ਸਪਾਰਿਆਂ ਨੂੰ ਆਪਣੀ ਕਲਮ ਨਾਲ ਨਹੀਂ ਲਿਖਿਆ ਸਗੋਂ ਉਸ ਨੂੰ ਖਲੀਫਿਆਂ ਜਾਂ ਨਾਮ-ਲੇਵਾ ਨੇ ਹੀ ਲਿਖਿਆ ਹੈ।

ਪਰ ਸਤਿਗੁਰੂ ਸਾਹਿਬਾਨ ਦੀ ਰਚੀ ਬਾਣੀ ਉਨ੍ਹਾਂ ਖੁਦ ਆਪਣੀ ਮੋਹਰ ਨਾਲ ਸੰਭਾਲੀ ਅਤੇ ਆਪਣੇ ਅਨੁਆਈਆਂ ਲਈ ਮੂਲ ਰੂਪ ਵਿੱਚ ਸੁਰੱਖਿਅਤ ਕੀਤੀ ਹੈ।

ਜਿਨ੍ਹਾਂ ਨੁਕਤਿਆਂ ਤੇ ਗੁਰਬਾਣੀ ਮੂਲ ਰੂਪ ਵਿੱਚ ਕੇਂਦਰਤ ਹੈ ਉਨ੍ਹਾਂ ਵਿਚੋਂ ਪ੍ਰਮੁੱਖ ਹੈ ਉਸ ਪ੍ਰਭੂ ਪ੍ਰਵਿਦਗਾਰ ਜਿਸਨੇ :

ਸਗਲੀ ਬਣਤ ਬਣਾਈ ਆਪੇ। ਆਪੇ ਕਰ ਕਰਾਏ ਥਾਪੇ।
ਇਕਸੁ ਤੇ ਹੋਇਓ ਅਨੰਤਾ ਨਾਨਕ ਏਕਸ ਮਾਹਿ ਸਮਾਏ ਜੀਉ॥

(ਪੰਨਾ ੧੩੧)

✓ ਉਸਦੇ ਰੰਗ ਵਿੱਚ ਰੰਗਿਆ ਜਾਣਾ, ਉਸ ਦੀ ਉਸਤਤ ਕਰਨਾ। ਇਹ ਉਸਤਤ ਉਸਦੇ ਨਾਮ ਦਾ ਸਿਮਰਨ ਕਰਕੇ ਕੀਤੀ ਜਾ ਸਕਦੀ ਹੈ, ਕਿਉਂਕਿ ਇਕ ਨਾਮ ਹੀ ਸਰਬ ਵਿਆਪਕ ਹੈ, "ਜੇਤਾ ਕੀਤਾ ਤੇਤਾ ਨਾਉ" ਇਹ ਨਾਮ ਹੀ ਸਰਬ ਉਤੱਮ ਹੈ, "ਨਉ ਨਿਧਿ ਅੰਮ੍ਰਿਤ ਪ੍ਰਭ ਕਾ ਨਾਮ", ਸਾਰਿਆਂ ਧਰਮਾਂ, ਮਜਹਬਾਂ ਵਿੱਚ ਇਸ ਸਚਾਈ ਨੂੰ ਪ੍ਰਵਾਨ ਕੀਤਾ ਗਿਆ ਹੈ, "ਸਰਬ ਧਰਮ ਮਹਿ ਸ੍ਰੇਸਟ ਧਰਮੁ, ਹਰਿ ਕੋ ਨਾਮੁ ਜਪੁ

ਨਿਰਮਲ ਕਰਮੁ'' ਇਹ ਨਾਮ ਰੂਪੀ ਅਮੋਲਕ ਦਾਤ ਦਾ ਮਾਲਕ ਸਤਿਗੁਰੂ ਹੈ ਅਤੇ ਇਸ ਦੀ ਪ੍ਰਾਪਤੀ ਸਤਿਗੁਰ ਤੋਂ ਹੀ ਹੋ ਸਕਦੀ ਹੈ, ਨਾਮ ਅਮੋਲਕੁ ਰਤਨ ਹੈ ਪੂਰੇ ਸਤਿਗੁਰੂ ਪਾਸਿ, ਇਸ ਦਾਤ ਦੀ ਉਹ ਬਖਸ਼ਿਸ਼ ਕਰਦਾ ਹੈ, ''ਸਤਿਗੁਰੁ ਤੇ ਨਾਮੁ ਰਤਨ ਧਨੁ ਪਾਇਆ।'' ਇਸ ਸੱਚੇ ਨਾਮ ਨਾਲ ਜੁੜੇ ਨਾ ਹੋਣ ਕਾਰਨ ਮਨੁੱਖ ਦਾ ਤਨ, ਮਨ ਰੋਗੀ ਹੋ ਜਾਂਦਾ ਹੈ, ''ਸੰਸਾਰ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚੁ ਬਿਨਾ'' ਕਿਉਂਕਿ ਇਸ ਅਉਖਧ ਦਾ ਮਾਲਕ ਸਤਿਗੁਰੂ ਹੈ ਅਤੇ ਮਨੁੱਖ ਜਿਨੀ ਦੇਰ ਸਤਿਗੁਰੂ ਦੇ ਚਰਨਾਂ ਨਾਲ ਨਹੀਂ ਜੁੜਦਾ ਉਸਨੂੰ ਇਹ ਅਮਲੋਕ ਦਾਤ ਪ੍ਰਾਪਤ ਨਹੀਂ ਹੋ ਸਕਦੀ, ''ਜਿਸੁ ਖਸਮੁ ਨਾ ਆਵੀ ਚਿਤਿ ਰੋਗੀ ਸੇ ਗਣੇ'', ਤਨ, ਮਨ ਦੇ ਰੋਗਾਂ ਤੋਂ ਇਕ ਹੋਰ ਵੱਡਾ ਰੋਗ ਵੀ ਮਨੁੱਖ ਨੂੰ ਚੰਬੜਿਆ ਹੋਇਆ ਹੈ, ਉਹ ਹੈ ਜਮਾਂ ਦੀ ਮਾਰ ਦਾ ਡਰ, ਇਹ ਡਰ ਸਤਿਗੁਰੂ ਦੇ ਚਰਨਾਂ ਨਾਲ ਜੁੜਿਆ ਸਭਾਵਿਕ ਹੀ ਖਤਮ ਹੋ ਜਾਂਦਾ ਹੈ :

ਮੇਰਾ ਬੈਦੁ ਗੁਰੂ ਗੋਬਿੰਦਾ।।
ਹਰਿ ਹਰਿ ਨਾਮੁ ਅਉਖਧ ਮੁਖ ਦੇਵੈ
ਕਾਟੈ ਜਮ ਕਾ ਫੰਦਾ।। (ਪੰਨਾ - ੬੧੮)

ਸਤਿਗੁਰੂ ਅਰਜੁਨ ਦੇਵ ਜੀ ਨੇ ਇਹ ਜੋ ਮਹਾਨ ਗ੍ਰੰਥ ਰਚਿਆ, ਇਹ ਸਾਰਿਆਂ ਧਰਮਾਂ, ਮਜਹਬਾਂ, ਵਰਨਾਂ ਅਤੇ ਜਾਤੀ ਵੰਡ ਤੋਂ ਉਪਰ ਉੱਠ ਕੇ ਮਨੁੱਖ ਮਾਤਰ ਦੇ ਭਲੇ ਅਤੇ ਕਲਿਆਨ ਲਈ ਰਚਿਆ। ਇਸ ਗ੍ਰੰਥ ਵਿੱਚ ਮੁਸਲਮ ਫਕੀਰ ਸ਼ੇਖ ਫਰੀਦ ਅਤੇ ਭੀਖਨ ਸ਼ਾਹ ਜੀ ਦੀ ਬਾਣੀ ਨੂੰ ਵੀ ਗੁਰਬਾਣੀ ਦੇ ਬਰਾਬਰ ਰੁਤਬਾ ਦਿੱਤਾ। ਇਸ ਤੋਂ ਬਿਨਾਂ ਦੂਸਰੇ ਭਗਤਾਂ ਦੀ ਬਾਣੀ ਜੋ ਮਨੁੱਖ ਮਾਤਰ ਲਈ ਕਲਿਆਣਕਾਰੀ ਅਤੇ ਗੁਰਮਤਿ ਦੇ ਅਨੁਕੂਲ ਸੀ, ਜਿਵੇਂ ਭਗਤ ਰਵੀਦਾਸ ਜੀ, ਭਗਤ ਧੰਨਾ ਜੀ, ਭਗਤ ਸੈਨ ਜੀ, ਨਾਮਦੇਵ ਜੀ, ਪੀਪਾ ਜੀ, ਸਧਨਾ ਜੀ ਆਦਿ ਦੀ ਬਾਣੀ ਵੀ ਇਸ ਪਵਿੱਤਰ ਗ੍ਰੰਥ ਵਿੱਚ ਸ਼ਾਮਲ ਕਰਕੇ ਉਸਨੂੰ ਪੂਰਾ ਸਤਿਕਾਰ ਦਿੱਤਾ। ਕੇਵਲ ਤੇ ਕੇਵਲ ਆਦਿ ਗ੍ਰੰਥ ਸਾਹਿਬ ਹੀ ਅਜਿਹਾ ਸੰਪਾਦਿਤ ਧਾਰਮਿਕ ਗ੍ਰੰਥ ਸੀ ਜਿਸ ਵਿੱਚ ਤਕਰੀਬਨ ਸਾਰੇ ਭਗਤਾਂ ਨੂੰ ਸ਼ਾਮਲ ਕੀਤਾ ਗਿਆ ਸੀ। ਇਸਦਾ ਅਸਰ ਇਹ ਹੋਇਆ ਕਿ ਦੂਸਰੇ ਧਰਮਾਂ ਦੇ ਲੋਕ ਵੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਨਾਲ ਜੁੜ ਗਏ ਅਤੇ ਇਕ ਵਿਆਪਕ ਲੋਕ-ਲਹਿਰ ਦਾ ਰੂਪ ਧਾਰਨ ਕਰ ਲਿਆ। ਉਸ ਵਕਤ ਦਾ ਹਾਕਮ ਅਕਬਰ ਬਾਦਸ਼ਾਹ ਵੀ ਉਦਾਰਵਾਦੀ ਨੀਤੀ ਦਾ ਸਮਰਥਕ ਸੀ। ਜਦੋਂ ਉਹ ਪੰਜਾਬ ਦੇ ਆਪਣੇ ਪਹਿਲੇ ਦੌਰੇ ਤੇ ਆਇਆ ਤਾਂ

ਸਤਿਗੁਰੂ ਅਰਜੁਨ ਦੇਵ ਜੀ ਦੀ ਮਹਿਮਾ ਵੇਖ ਕੇ ਬਹੁਤ ਖੁਸ਼ ਹੋਇਆ। ਕਿਉਂਕਿ ਸਤਿਗੁਰੂ ਜੀ ਦੇ ਪ੍ਰਚਾਰ ਨਾਲ ਹਿੰਦੂ, ਮੁਸਲਮਾਨਾਂ ਵਿੱਚ ਪਿਆਰ, ਮੁਹੱਬਤ ਅਤੇ ਸਹਿਚਾਰ ਦੀ ਭਾਵਨਾ ਨੂੰ ਬਲ ਮਿਲਿਆ ਸੀ। ਅਜਿਹੀ ਭਾਵਨਾ ਹੀ ਸਮਾਜਿਕ ਤਰੱਕੀ ਅਤੇ ਰਾਜਨੀਤਿਕ ਸਥਿਰਤਾ ਲਈ ਨਰੋਆ ਰੋਲ ਅਦਾ ਕਰਦੀ ਹੈ।

ਸਤਿਗੁਰੂ ਅਰਜੁਨ ਦੇਵ ਜੀ ਦਾ ਪਰਤਾਪ ਦਿਨ ਬ ਦਿਨ ਵਧ ਰਿਹਾ ਸੀ ਪਰ ਵਿਰੋਧੀ ਹੋਰ ਔਖੇ ਤੇ ਔਖੇ ਹੋਈ ਜਾ ਰਹੇ ਸਨ। ਖਾਸ ਕਰ ਪ੍ਰਿਥੀ ਚੰਦ ਤਾਂ ਬਦਲੇ ਦੀ ਭਾਵਨਾ ਤੋਂ ਉੱਪਰ ਉੱਠ ਹੀ ਨਾ ਸਕਿਆ। ਉਸਨੇ ਸੁਲਹੀ ਖਾਨ ਨੂੰ ਸਤਿਗੁਰੂ ਜੀ ਤੇ ਹਮਲਾ ਕਰਨ ਲਈ ਉਕਸਾਇਆ ਪਰ ਕਰਨੀ ਰੱਬ ਦੀ ਉਹ ਘੋੜੇ ਸਮੇਤ ਆਵੇ ਵਿੱਚ ਡਿੱਗ ਸੜ ਕੇ ਮਰ ਗਿਆ। ਇਸ ਪ੍ਰਥਾਏ ਸਤਿਗੁਰੂ ਜੀ ਦੇ ਇਕ ਸ਼ਬਦ ਵਿੱਚ ਵੀ ਜ਼ਿਕਰ ਹੈ :

ਸੁਲਹੀ ਤੇ ਨਾਰਾਇਣ ਰਾਖੁ।
ਸੁਲਹੀ ਕਾ ਹਾਥੁ ਕਹੀ ਨਾ ਪਹੁਚੈ,
ਸੁਲਹੀ ਹੋਇ ਮੂਆ ਨਾਪਾਕ।੧। ਰਹਾਉ

ਦੂਸਰੇ ਪਾਸੇ ਭਗਤ ਕਾਨ੍ਹਾ, ਛੱਜੂ ਜਿਨ੍ਹਾਂ ਦੀ ਰਚੀ ਬਾਣੀ ਸਤਿਗੁਰੂ ਜੀ ਨੇ ਗੁਰਮਤਿ ਅਨੁਸਾਰ ਨਾ ਹੋਣ ਕਾਰਨ ਆਦਿ ਗ੍ਰੰਥ ਸਾਹਿਬ ਵਿੱਚ ਚੜਾਉਣੀ ਪ੍ਰਵਾਨ ਨਹੀਂ ਸੀ ਕੀਤੀ, ਉਹ ਵੀ ਸਤਿਗੁਰੂ ਜੀ ਦੀ ਵਿਰੋਧੀ ਬਣ ਖਲੋਤ। ਇਸੇ ਦੌਰਾਨ ਕਾਨ੍ਹੇ ਦੀ ਮੌਤ ਹੀ ਗਈ। ਵਿਰੋਧੀਆਂ ਨੇ ਇੱਕ ਲੰਬੀ ਚੌੜੀ ਸ਼ਿਕਾਇਤ ਬਣਾ ਕੇ ਅਕਬਰ ਬਾਦਸ਼ਾਹ ਨੂੰ ਭੇਜੀ। ਜਿਸ ਵਿੱਚ ਇਹ ਵੀ ਲਿਖਿਆ ਕਿ ਜਿਹੜਾ ਨਵਾਂ ਗ੍ਰੰਥ ਲਿਖਿਆ ਗਿਆ ਹੈ, ਓਸ ਵਿੱਚ ਮੁਸਲਮਾਨੀ ਅਤੇ ਦੂਸਰੇ ਮੱਤਾਂ ਲਈ ਅੱਪ-ਸ਼ਬਦ ਲਿਖੇ ਗਏ ਹਨ ਅਤੇ ਸਤਿਗੁਰੂ ਅਰਜਨ ਦੇਵ ਜੀ ਨੇ ਹੀ ਕਾਨ੍ਹੇ ਨੂੰ ਮਰਵਾਇਆ ਹੈ। (ਕਾਨ੍ਹਾਂ, ਚੰਦੂ ਦੇ ਚਾਚੇ ਦਾ ਪੁੱਤ ਭਰਾ ਸੀ।)

ਜਦੋਂ ਇਹ ਸ਼ਿਕਾਇਤ ਬਾਦਸ਼ਾਹ ਅਕਬਰ ਪਾਸ ਪਹੁੰਚੀ ਤਾਂ ਉਸਨੇ ਆਖਿਆ ਕਿ ਉਹ ਜਲਦੀ ਹੀ ਪੰਜਾਬ ਆ ਰਿਹਾ ਹੈ ਅਤੇ ਉਥੇ ਆ ਕੇ ਹੀ ਇਸ ਸ਼ਿਕਾਇਤ ਦਾ ਨਿਪਟਾਰਾ ਕਰੇਗਾ। 1605 ਈ: ਵਿੱਚ ਅਕਬਰ ਬਟਾਲੇ ਆਇਆ ਅਤੇ ਆਪਣੇ ਕਾਸਦ ਹੱਥ ਗੁਰੂ ਜੀ ਵੱਲ ਸੰਦੇਸਾ ਭੇਜਿਆ ਕਿ ਮੈਂ ਆਪ ਜੀ ਵਲੋਂ ਲਿਖੀ "ਪੋਥੀ ਸਾਹਿਬ" ਦੇ ਦਰਸ਼ਨ ਕਰਨਾ ਚਾਹੁੰਦਾ ਹਾਂ। ਇਸ ਧਰਮ ਗ੍ਰੰਥ ਨੂੰ ਲੈ ਕੇ ਭਾਈ ਗੁਰਦਾਸ,

ਬਾਬਾ ਬੁੱਢਾ ਜੀ ਅਤੇ ਹੋਰ ਪੰਜ ਸਿੱਖ ਬਟਾਲੇ ਗਏ। ਅਕਬਰ ਨੇ ਇਸ ਵਿੱਚੋਂ ਕਈ ਥਾਵਾਂ ਤੋਂ ਇਸ ਦੀ ਬਾਣੀ ਨੂੰ ਸੁਣਿਆ ਅਤੇ ਸੀਸ ਨਿਵਾ ਕੇ ਆਖਿਆ, ''ਯਿਹ ਕਿਤਾਬ ਤੋ ਤਾਜ਼ੀਮ ਕੇ ਲਾਇਕ ਹੈ।'' ਫਿਰ ਅਕਬਰ ਨੇ 'ਪੋਥੀ ਸਾਹਿਬ' ਲੈ ਕੇ ਆਏ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਦਾ ਕੀਮਤੀ ਦੁਸ਼ਾਲੇ ਦੇ ਕੇ ਸਤਿਕਾਰ ਕੀਤਾ ਅਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਭੇਟ ਕਰਨ ਲਈ ਪੰਜ ਸੋ ਅਸ਼ਰਫੀਆਂ ਭੇਜੀਆਂ। ਇਤਹਾਸਕਾਰਾਂ ਦੀ ਰਾਇ ਹੈ ਕਿ ਸਾਰੇ ਮਜ਼ਹਬਾਂ ਦਾ ਤੁਲਨਾਤਮਿਕ ਅਧਿਐਨ ਕਰ ਨਿਚੋੜ ਕੱਢਣ ਦਾ ਤਰੀਕਾ ਵੀ ਅਕਬਰ ਬਾਦਸ਼ਾਹ ਨੇ ਗੁਰੂ ਘਰ ਤੋਂ ਸਿਖਿਆ ਸੀ। ਮੈਕਲਾਫ ਨੇ ਆਪਣੀ ਲਿਖਤ ਵਿੱਚ ਇਹ ਵੀ ਲਿਖਿਆ ਹੈ ਕਿ ਅਕਬਰ ਨੇ ਭਾਈ ਗੁਰਦਾਸ ਨੂੰ ਕਿਹਾ ਕਿ ਗੁਰੂ ਅਰਜੁਨ ਦੇਵ ਜੀ ਨੂੰ ਮੇਰਾ ਸਤਿਕਾਰ ਭੇਂਟ ਕਰਨਾ ਅਤੇ ਕਹਿਣਾ ਕਿ ਲਾਹੌਰ ਤੋਂ ਮੁੜਦੇ ਮੈਂ ਅੰਮ੍ਰਿਤਸਰ ਆਵਾਂਗਾ। ਫਿਰ ਉਹ ਅੰਮ੍ਰਿਤਸਰ ਆਇਆ ਵੀ।

ਜਲਦੀ ਹੀ ਉਸ ਨੂੰ ਵਾਪਸ ਆਗਰੇ ਜਾਣਾ ਪਿਆ। ਅਕਬਰ ਦੀ ਇੱਛਾ ਸੀ ਕਿ ਉਹ ਆਪਣਾ ਜਾਨਸ਼ੀਨ ਆਪਣੇ ਵਰਗੇ ਹੀ ਉਦਾਰ ਸੁਭਾਅ ਦੇ ਮਾਲਕ ਆਪਣੇ ਪੋਤਰੇ ਅਤੇ ਸਲੀਮ ਦੇ ਪੁੱਤਰ ਸ਼ਾਹਿਜ਼ਾਦਾ ਖੁਸਰੋ ਨੂੰ ਬਣਾਵੇਗਾ। ਐਸ਼ੋ ਆਰਾਮ ਅਤੇ ਸ਼ਰਾਬ ਵਿੱਚ ਗਲਤਾਨ ਸਲੀਮ ਨੂੰ ਨਹੀਂ। ਇਸ ਵਾਸਤੇ ਉਸਨੇ ਆਪਣੇ ਦਰਬਾਰੀਆਂ ਵਿੱਚ ਵੀ ਆਪਣੀ ਇੱਛਾ ਜ਼ਾਹਿਰ ਕਰ ਦਿੱਤੀ ਸੀ। ਪੰਜਾਬ ਤੋਂ ਵਾਪਸੀ ਤੇ ਉਸਦੀ ਸਿਹਤ ਵਿਗੜ ਗਈ ਅਤੇ ਹੋਰ ਵਿਗੜਦੀ ਗਈ। 16 ਅਕਤੂਬਰ 1605 ਈ: ਨੂੰ ਉਸਦੀ ਮੌਤ ਹੋ ਗਈ। ਅਕਬਰ ਦਾ ਪੁੱਤਰ ਸਲੀਮ ਤਖ਼ਤ ਤੇ ਬੈਠਾ। ਤਖ਼ਤ ਤੇ ਬੈਠਣ ਤੋਂ ਪੰਜ ਮਹੀਨੇ ਬਾਅਦ ਹੀ ਸਲੀਮ ਦੇ ਛੋਟੇ ਪੁੱਤਰ ਖੁਸਰੋ ਨੇ ਬਗਾਵਤ ਕਰ ਦਿੱਤੀ। ਹੁਣ ਸਲੀਮ ਨੂੰ ਆਪਣਾ ਤਖ਼ਤ ਕਾਇਮ ਰੱਖਣ ਲਈ ਉਨ੍ਹਾਂ ਲੋਕਾਂ ਦੀ ਖਾਸ ਜ਼ਰੂਰਤ ਸੀ ਜੋ ਸ਼ਹਿਜ਼ਾਦਾ ਖੁਸਰੋ ਅਤੇ ਅਕਬਰ ਦੀ ਵਿਚਾਰਧਾਰਾ ਦੇ ਮੁਦਈ ਨਹੀਂ ਸਨ। ਇਨ੍ਹਾਂ ਵਿਚੋਂ ਮੁੱਖ ਸਨ ਨਕਸ਼ਬੰਦੀਏ। * ਇਸਲਾਮ ਦੇ 14 ਪ੍ਰਚਾਰਕ ਫਿਰਕੇ ਮੰਨੇ ਜਾਂਦੇ ਹਨ। ਇਨ੍ਹਾਂ ਨੂੰ ''ਸਿਲਸਿਲਾਹ'' ਵੀ ਆਖਿਆ ਜਾਂਦਾ ਸੀ। ਨਕਸ਼ਬੰਦੀ, ਸਬਰੀ, ਚਿਸ਼ਤੀ, ਸਰਵਰ ਇਨ੍ਹਾਂ 'ਚੋਂ ਪ੍ਰਮੁੱਖ ਸਨ। ਸਾਬਰੀ ਅਤੇ ਚਿਸ਼ਤੀ ਸੂਫੀ ਫਿਰਕੇ ਮਜ਼ਹਬੀ ਕੱਟੜਤਾ ਦੇ ਪ੍ਰਹੇਜ਼ਗਾਰੀ ਹਨ ਪਰ ਨਕਸ਼ਬੰਦੀ ਅਤੇ ਸਰਵਰ ਮਜ਼ਹਬੀ ਕੱਟੜਤਾ ਦੇ ਮੁੱਦਈ ਹਨ। ਨਕਸ਼ਬੰਦੀਆਂ ਦਾ ਨਿਸ਼ਾਨਾ ਰਾਜਸੀ ਸੱਤਾ ਤੇ ਕਾਬਜ਼ ਹੋ ਕੇ ਸਖ਼ਤੀ ਨਾਲ ਇਸਲਾਮੀ

* ਡਾ: ਸੁਖਪ੍ਰੀਤ ਸਿੰਘ ਉਦੋਕੇ

ਸ਼ਰ੍ਹਾ ਨੂੰ ਲਾਗੂ ਕਰਨਾ ਹੈ। ਇਨ੍ਹਾਂ ਦਾ ਨਾਹਰਾ ਹੈ ''ਅਸ਼ ਸ਼ਰਹ ਤਹਤਸ਼-ਸੈਫ'' ਭਾਵ ਤਲਵਾਰ ਦੀ ਤਾਕਤ ਨਾਲ ਹੀ ਸ਼ਰਹਾ ਨੂੰ ਉੱਚਾ ਮੁਕਾਮ ਦਿਵਾਇਆ ਜਾ ਸਕਦਾ ਹੈ। ਸਰਵਰੀਏ ਇਨ੍ਹਾਂ ਦੇ ਪੂਰਕ ਵਜੋਂ ਕੰਮ ਕਰਦੇ ਹਨ ਅਤੇ ਆਮ-ਲੋਕਾਂ ਨੂੰ ਇਸਲਾਮ ਦੇ ਘੇਰੇ ਵਿੱਚ ਲਿਆਉਣ ਲਈ ਯਤਨਸ਼ੀਲ ਅਤੇ ਸਰਗਰਮ ਰਹਿੰਦੇ ਹਨ।

1524 ਈ: ਵਿੱਚ ਜਦੋਂ ਬਾਬਰ ਨੇ ਰਾਣਾ ਸਾਂਗਾ ਨੂੰ ਹਰਾਇਆ ਅਤੇ ਦਿੱਲੀ ਦੇ ਤਖ਼ਤ ਤੇ ਬੈਠ ਸ਼ਾਹੀ-ਜ਼ਸ਼ਨ ਮਨਾਇਆ ਤਾਂ ਨਕਸ਼ਬੰਦੀ ਆਗੂ ਅਬਦੁੱਸ ਸ਼ਹੀਦ ਅਤੇ ਖਵਾਜਾ ਕੱਲਾ ਉਸਦੇ ਬਰਾਬਰ ਖੱਬੇ ਹੱਥ ਬੈਠੇ ਸਨ। ਨਕਸ਼ਬੰਦੀਆਂ ਦਾ ਹੀ ਇੱਕ ਪ੍ਰਮੁੱਖ ਆਗੂ ਮੁਹੰਮਦ ਬਾਕੀ ਬਿੱਲਾ 1597 ਈ: ਵਿੱਚ ਤੁਰਾਨ ਤੋਂ ਭਾਰਤ ਆਇਆ। ਇਸਦਾ ਜਹਾਂਗੀਰ ਤੇ ਖਾਸ ਪ੍ਰਭਾਵ ਸੀ। ਸ਼ੇਖ ਅਹਿਮਦ ਸਰਹਿੰਦੀ ਜਿਸਨੂੰ ''ਅਮਾਮ-ਰੱਬਾਨੀ'' ਵੀ ਕਹਿੰਦੇ ਸਨ, ਨਕਸਬੰਦੀਆਂ ਦੇ ਆਗੂ ਦੇ ਤੌਰ ਤੇ ਉੱਭਰ ਰਿਹਾ ਸੀ। ਜਦੋਂ ਉਸਦਾ ਨਿਕਾਹ ਥਨੇਸਰ ਦੇ ਵੱਡੇ ਅਮੀਰ ਸ਼ੇਖ ਸੁਲਤਾਨ ਦੀ ਲੜਕੀ ਨਾਲ ਹੋਇਆ ਤਾਂ ਉਸਨੂੰ ਸ਼ੇਖ਼ ਸੁਲਤਾਨ ਤੋਂ ਬੇਸ਼ੁਮਾਰ ਧੰਨ ਦੌਲਤ ਪ੍ਰਾਪਤ ਹੋਇਆ। ਉਸਨੇ ਸਰਹਿੰਦ ਵਿੱਚ ਆਪਣੇ ਲਈ ਇੱਕ ਅਲੀਸ਼ਾਨ ਹਵੇਲੀ ਤਿਆਰ ਕਰਵਾਈ -ਇੱਕ ਪ੍ਰਾਈਵੇਟ ਮਸਜਿਦ ਬਣਵਾਈ ਅਤੇ ਸ਼ਾਨੋ-ਸ਼ੌਕਤ ਅਤੇ ਠਾਠ-ਬਾਠ ਨਾਲ ਰਹਿਣ ਲੱਗਾ। 1599 ਈ: ਵਿੱਚ ਜਦੋਂ ਸ਼ੇਖ ਅਹਿਮਦ ਸਰਹਿੰਦੀ ਹੱਜ ਵਾਸਤੇ ਜਾ ਰਿਹਾ ਸੀ ਤਾਂ ਉਸਦਾ ਮੇਲ ਮੁਹੰਮਦ ਬਾਕੀ-ਬਿੱਲਾ ਨਾਲ ਹੋਇਆ। ਮੁਹੰਮਦ ਬਾਕੀ-ਬਿੱਲਾ ਦੇ ਵਿਚਾਰਾਂ ਤੋਂ ਅਹਿਮਦ ਸਰਹਿੰਦੀ ਬਹੁਤ ਪ੍ਰਭਾਵਿਤ ਹੋਇਆ ਅਤੇ ਉਸਦਾ ਮੁਰੀਦ ਬਣ ਗਿਆ। ਇੱਕ ਵਾਰ ਮੁਹੰਮਦ ਬਾਕੀ-ਬਿੱਲਾ ਨੇ ਅਹਿਮਦ ਸਰਹਿੰਦੀ ਬਾਰੇ ਆਖਿਆ ਕਿ, ''ਇਹ ਇਕ ਅਜਿਹਾ ਦੀਵਾ ਹੈ ਜੋ ਦੋ ਜਹਾਨਾਂ ਨੂੰ ਰੋਸ਼ਨ ਕਰੇਗਾ।'' ਇਹ ਸੁਣ ਅਹਿਮਦ ਸਰਹਿੰਦੀ ਦਾ ਅਭਿਮਾਨ ਸੱਤਵੇਂ ਅਸਮਾਨ ਚੜ੍ਹ ਗਿਆ। 1603 ਈ: ਵਿੱਚ ਜਦੋਂ ਮੁਹੰਮਦ ਬਾਕੀ ਬਿੱਲਾ ਦੀ ਮੌਤ ਹੋ ਗਈ ਤਾਂ ਅਹਿਮਦ ਸਰਹਿੰਦੀ ਉਸਦੀ ਥਾਂ ਤੇ ਨਕਸ਼ਬੰਦੀਆਂ ਦਾ ਪ੍ਰਮੁੱਖ ਆਗੂ ਬਣ ਗਿਆ। ਉਸਨੇ ਆਪਣੇ ਆਪ ਨੂੰ ''ਮੁਜੱਦਦ-ਅਲਫ਼ਸਾਨੀ'' ਘੋਸ਼ਿਤ ਕਰ ਦਿੱਤਾ। ਇਸਲਾਮੀ ਵਿਸ਼ਵਾਸ਼ ਅਨੁਸਾਰ ਕੁਝ ਸਦੀਆਂ ਬਾਅਦ ਇਸਲਾਮ ਵਿੱਚ ਮੁਜੱਦਦ ਪੈਦਾ ਹੁੰਦਾ ਹੈ ਜੋ ਇਸਲਾਮੀ ਸ਼ਰ੍ਹਾ ਦਾ ਵਿਸਥਾਰ ਕਰਦਾ ਹੈ। ਹੁਣ ਕਿਉਂਕਿ ਸ਼ੇਖ ਅਹਿਮਦ ਸਰਹਿੰਦੀ ਹੀ ਨਕਸ਼ਬੰਦੀਆਂ ਦਾ ਪ੍ਰਮੁੱਖ ਸੀ ਇਸ ਲਈ ਇਸਲਾਮੀ ਗਤੀ ਵਿਧੀਆਂ ਦਾ ਮੁੱਖ ਕੇਂਦਰ ਵੀ ਸਰਹਿੰਦ ਹੀ ਬਣ ਗਿਆ ਸੀ।

ਸ਼ੇਖ ਫਰੀਦ ਬੁਖਾਰੀ ਵੀ ਮੁਹੰਮਦ ਬਾਕੀ ਬਿੱਲਾ ਦੇ ਖਾਸ ਮੁਰੀਦਾਂ ਵਿੱਚੋਂ ਸੀ ਅਤੇ ਬਾਦਸ਼ਾਹ ਜਹਾਂਗੀਰ ਦੇ ਬਹੁਤ ਕਰੀਬ ਸੀ। ਜਦੋਂ 1603 ਈ: ਵਿੱਚ ਇਸਦੇ ਪੀਰ ਬਾਕੀ ਬਿੱਲਾ ਦੀ ਮੌਤ ਹੋ ਗਈ ਤਾਂ ਸ਼ੇਖ ਫਰੀਦ ਬੁਖਾਰੀ ਸ਼ੇਖ ਅਹਿਮਦ ਸਰਹਿੰਦੀ ਦਾ ਚੇਲਾ ਬਣ ਗਿਆ। ਜਦੋਂ ਸ਼ਹਿਜ਼ਾਦਾ ਖੁਸਰੋ ਪੰਜਾਬ ਵੱਲ ਆ ਰਿਹਾ ਸੀ ਤਾਂ ਸ਼ੇਖ ਫਰੀਦ ਬੁਖਾਰੀ ਨੇ ਫੌਜਾਂ ਨਾਲ ਸ਼ਹਿਜ਼ਾਦੇ ਦਾ ਪਿੱਛਾ ਕੀਤਾ। ਭੈਰੋਵਾਲ ਦੇ ਸਥਾਨ ਤੇ ਦੋਹਾਂ ਫੌਜਾਂ ਦੀ ਗਹਿਗੱਚ ਲੜਾਈ ਹੋਈ। ਸ਼ਹਿਜ਼ਾਦਾ ਹਾਰ ਕੇ ਭੱਜਿਆ ਤਾਂ ਸ਼ੇਖ ਫਰੀਦ ਬੁਖਾਰੀ ਨੇ ਉਸਦਾ ਪਿੱਛਾ ਕਰਕੇ ਉਸਨੂੰ ਬੰਦੀ ਬਣਾ ਲਿਆ ਅਤੇ ਦਿੱਲੀ ਦੇ ਨਵੇਂ ਬਾਦਸ਼ਾਹ ਦੇ ਸਪੁਰਦ ਕਰ ਦਿੱਤਾ। ਬਾਦਸ਼ਾਹ ਨੇ ਖੁਸ਼ ਹੋ ਕੇ ਸ਼ੇਖ ਫਰੀਦ ਬੁਖਾਰੀ ਨੂੰ "ਮੁਰਤਜਾ ਖਾਨ" ਦੀ ਉਪਾਧੀ ਨਾਲ ਨਿਵਾਜਿਆ। ਸਾਫ ਜ਼ਾਹਰ ਹੈ ਕਿ ਇਸਲਾਮ ਦੇ ਇਨ੍ਹਾਂ ਕੱਟੜਪੰਥੀਆਂ ਦਾ ਬਾਦਸ਼ਾਹ ਤੇ ਕਾਫੀ ਅਸਰ ਰਸੂਖ ਸੀ। ਇਨ੍ਹਾਂ ਸਾਰੇ ਕੱਟੜਪੰਥੀਆਂ ਨੇ ਹੀ ਇਕੱਠੇ ਹੋ ਕੇ ਬਾਦਸ਼ਾਹ ਨੂੰ ਬਾਦਸ਼ਾਹ-ਏ-ਇਸਲਾਮ ਜਹਾਂਗੀਰ ਦੀ ਉਪਾਧੀ ਧਾਰਨ ਕਰਵਾਈ ਸੀ ਤਾਂ ਕਿ ਉਹ ਇਸਲਾਮ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਮਨ ਮਰਜ਼ੀ ਦੇ ਹੱਥ-ਕੰਡੇ ਵਰਤ ਸਕਣ। ਜਹਾਂਗੀਰ ਦੇ ਤਖਤ ਤੇ ਬੈਠਣ ਤੋਂ ਅੱਠ ਹਫ਼ਤੇ ਬਾਅਦ ਹੀ ਸ਼ੇਖ ਅਹਿਮਦ ਸਰਹਿੰਦੀ ਨੇ ਸ਼ੇਖ ਫਰੀਦ ਬੁਖਾਰੀ ਨੂੰ ਜੋ ਖਤ ਲਿਖਿਆ ਉਸ ਵਿੱਚ ਲਿਖਿਆ ਹੈ :

"ਜੇ ਸ਼ਹਿਨਸ਼ਾਹ ਦੇ ਹੁਣ ਤਖ਼ਤ ਤੇ ਬੈਠਦਿਆਂ ਹੀ ਇਸਲਾਮ ਦੇ ਪੈਰ ਹਿੰਦ ਵਿੱਚ ਜੰਮ ਗਏ ਤਾਂ ਖੈਰ। ਪਰ ਜੇ ਢਿੱਲ-ਮੱਠ ਹੋ ਗਈ ਤਾਂ ਪਿਛੋਂ ਡਾਢੀ ਔਖਿਆਈ ਹੋਵੇਗੀ।"

ਸ਼ੇਖ ਅਹਿਮਦ ਸਰਹਿੰਦੀ ਦੀਆਂ ਸ਼ੇਖ ਫਰੀਦ ਬੁਖਾਰੀ ਵੱਲ ਲਿਖੀਆਂ ਬਹੁਤੀਆਂ ਚਿੱਠੀਆਂ ਵਿੱਚ ਸ਼ੇਖ ਅਹਿਮਦ ਸਰਹਿੰਦੀ ਦੀ ਅਜਿਹੀ ਭਾਵਨਾ ਦੀ ਹੀ ਝਲਕ ਪੈਂਦੀ ਹੈ ਜਿਹਾ ਕਿ :

"ਮੇਰੀ ਇਹ ਹੀ ਇੱਛਾ ਹੈ ਕਿ ਖੁਦਾ-ਦੁਸ਼ਮਣਾ ਅਤੇ ਪੈਗੰਬਰ ਦੇ ਵਿਰੋਧੀਆਂ ਨਾਲ ਆਖਰ ਤੱਕ ਟੱਕਰ ਲਈ ਜਾਵੇ। ਇਹਨਾਂ ਦਾ ਜਿਤਨਾ ਤ੍ਰਿਸਕਾਰ ਹੋਵੇ ਥੋੜਾ ਹੈ।"

"ਇਸਲਾਮ ਦੀ ਇੱਜ਼ਤ ਕੁਫ਼ਰ ਤੇ ਕਾਫ਼ਰਾਂ ਦੀ ਖੁਆਰੀ ਵਿੱਚ ਹੈ। ਇਨ੍ਹਾਂ ਨੂੰ ਨੇੜੇ ਵੀ ਨਹੀਂ ਲੱਗਣ ਦੇਣਾ ਚਾਹੀਦਾ। ਕੁੱਤਿਆਂ ਦੀ ਤਰ੍ਹਾਂ ਇਨ੍ਹਾਂ ਨੂੰ ਦੂਰ ਰੱਖਣਾ ਚਾਹੀਦਾ ਹੈ।"

ਹਿੰਦੋਸਤਾਨ ਵਿੱਚ ਹਿੰਦੂਆਂ ਤੋਂ ਜ਼ਜ਼ੀਆ ਲੈਣਾ ਬੰਦ ਕਰ ਦਿੱਤਾ ਗਿਆ ਸੀ ਇਸਦੇ ਕਾਰਨ ਬਾਦਸ਼ਾਹ ਅਕਬਰ ਦੇ ਦਰਬਾਰ ਵਿੱਚ ਹਿੰਦੂਆਂ ਦੀ ਪੁੱਛ ਪ੍ਰਤੀਤ ਹੋਣ ਲੱਗ ਪਈ ਸੀ। ਪਰ ਹੁਣ ਇਨ੍ਹਾਂ ਝੂਠੇ ਖ਼ੁਦਾਵਾਂ ਨੂੰ ਤੋੜਨ ਅਤੇ ਮਿੱਟੀ ਵਿੱਚ ਮਿਲਾਣ ਦੀ ਹਰ ਕੋਸ਼ਿਸ਼ ਕਰਨੀ ਚਾਹੀਦੀ ਹੈ। ਹਿੰਦੋਸਤਾਨ ਵਿੱਚ ਗਊ-ਬੱਧ ਤੋਂ ਉੱਤਮ ਇਸਲਾਮੀ ਕਰਨ ਤੇ ਪੁੰਨ ਹੋਰ ਕੋਈ ਨਹੀਂ।

ਸ਼ੇਖ਼ ਅਹਿਮਦ ਸਰਹਿੰਦੀ ਪੰਜਾਬ ਵਿੱਚ ਰਹਿੰਦਾ ਸੀ ਅਤੇ ਉਸਦੀਆਂ ਗਤੀ ਵਿਧੀਆਂ ਦਾ ਮੁੱਖ ਸਥਾਨ ਪੰਜਾਬ ਵਿੱਚ ਹੀ ਸਰਹਿੰਦ ਬਣ ਗਿਆ ਸੀ। ਦੂਸਰੇ ਪਾਸੇ ਗੁਰੂ ਅਰਜੁਨ ਦੇਵ ਜੀ ਦਾ ਪ੍ਰਤਾਪ ਦਿਨ-ਬ-ਦਿਨ ਪੰਜਾਬ ਵਿੱਚ ਫੈਲ ਰਿਹਾ ਸੀ। ਹਿੰਦੂ ਤਾਂ ਗੁਰੂ ਘਰ ਨਾਲ ਜੁੜੇ ਹੀ ਹੋਏ ਸਨ, ਮੁਸਲਮਾਨਾਂ ਨੇ ਵੀ ਸਿੱਖਾਂ ਦੇ ਧਾਰਮਿਕ ਅਸਥਾਨਾਂ ਅਤੇ ਇੱਕਠਾਂ ਵਿਚ ਜਾਣਾ ਸ਼ੁਰੂ ਕਰ ਦਿੱਤਾ ਸੀ। ਸ਼ੇਖ਼ ਅਹਿਮਦ ਸਰਹਿੰਦੀ ਨੂੰ ਮੁੱਖ ਚੁਣੌਤੀ ਪੰਜਵੇਂ ਪਾਤਸ਼ਾਹ ਗੁਰੂ ਅਰਜੁਨ ਦੇਵ ਜੀ ਤੋਂ ਸੀ। ਸਿੱਖੀ ਦੇ ਕੇਂਦਰ ਨੂੰ ਖਤਮ ਕੀਤੇ ਬਿਨ੍ਹਾਂ ਉਸਦਾ "ਮਜੱਦਦ ਅਲਫਸਾਨੀ" ਬਨਣਾ ਨਾ-ਮੁਮਕਿਨ ਸੀ। ਇਸ ਲਈ, ਉਸਨੇ ਆਪਣੇ ਮਨੋਰਥ ਦੀ ਪੂਰਤੀ ਲਈ ਸ਼ੇਖ ਫਰੀਦ ਬੁਖਾਰੀ (ਜੋ ਹੁਣ ਮੁਰਤਜਾ ਖਾਨ ਬਣ ਚੁੱਕਾ ਸੀ) ਰਾਹੀਂ ਬਾਦਸ਼ਾਹ ਜਹਾਂਗੀਰ ਦੇ ਗੁਰੂ ਸਾਹਿਬ ਦੇ ਖਿਲਾਫ਼ ਗੱਲਾਂ ਕਰਕੇ ਕੰਨ ਭਰਨੇ ਸ਼ੁਰੂ ਕਰ ਦਿੱਤੇ ਸਨ।

ਦੂਸਰੇ ਪਾਸੇ ਸਖੀ ਸਰਵਰੀਏ ਵੀ ਸਿੱਖੀ ਨੂੰ ਢਾਹ ਲਾਣ ਲਈ ਸਰਗਰਮ ਸਨ। ਜਹਾਂਗੀਰ ਦੇ ਵਕਤ ਪੰਜਾਬ ਵਿੱਚ ਤਿੰਨ ਪ੍ਰਮੁੱਖ ਪੀਰਖਾਨੇ ਸਨ। ਨਿਗਾਹੇ, ਧੌਂਕਲ ਅਤੇ ਪੱਖੋਕੇ (ਜ਼ਿਲ੍ਹਾ ਅੰਮ੍ਰਿਤਸਰ)। ਗੁਰੂ ਅਰਜੁਨ ਦੇਵ ਜੀ ਵਲੋਂ ਤਰਨਤਾਰਨ ਵਸਾਉਣ ਨਾਲ ਇਸ ਪੀਰਖਾਨੇ ਨੂੰ ਖਾਸ ਕਰਕੇ ਬਹੁਤ ਢਾਹ ਲੱਗੀ। ਸ਼ੇਖ਼ ਫਤੇ (ਪੱਖੋਕੇ) ਦੇ ਮੁਰੀਦਾਂ ਨੇ ਗੁਰੂ ਸਾਹਿਬ ਦੀ ਡੱਟ ਕੇ ਵਿਰੋਧਤਾ ਕੀਤੀ। ਇਨ੍ਹਾਂ ਨੇ ਹੀ ਅਮਾਨਤ ਖਾਂ ਰਾਹੀਂ ਤਰਨ ਤਾਰਨ ਸਰੋਵਰ ਦੀਆਂ ਇੱਟਾ ਆਵਿਆਂ 'ਚੋਂ ਚਰੀ ਕਰਵਾਈਆਂ ਸਨ।

ਪ੍ਰਿਥੀ ਚੰਦ ਤਾਂ ਗੁਰੂ ਸਾਹਿਬ ਦਾ ਵਿਰੋਧ ਕਰ ਹੀ ਰਿਹਾ ਸੀ। ਉਸਨੇ ਸੁਲਬੀ ਖਾਨ ਅਤੇ ਸੁਲਹੀ ਖਾਨ ਨੂੰ ਚੁੱਕਤਾਂ ਵੀ ਦਿੱਤੀਆਂ ਹੋਰ ਵੀ ਕਾਫੀ ਸਾਜ਼ਿਸ਼ਾਂ ਰਚਦਾ ਰਿਹਾ ਪਰ ਇਹ ਸੋਚ ਚੁੱਪ ਕਰ ਬੈਠਾ ਸੀ ਕਿ ਗੁਰੂ ਅਰਜੁਨ ਦੇ ਘਰ ਸੰਤਾਨ ਨਹੀਂ ਤੇ ਉਸ ਦੇ ਪਿੱਛੋਂ ਗੁਰਗੱਦੀ ਦਾ ਵਾਰਿਸ ਪ੍ਰਿਥੀ ਚੰਦ ਦਾ ਪੁੱਤਰ ਮੇਹਰਬਾਨ ਹੀ ਹੋਵੇਗਾ। ਪਰ ਜਦੋਂ ਗੁਰੂ ਹਰਗੋਬਿੰਦ ਸਾਹਿਬ ਦਾ ਪ੍ਰਕਾਸ਼ ਹੋਇਆ ਤਾਂ ਪ੍ਰਿਥੀ ਚੰਦ ਛਿਥਾ ਪੈ

ਗਿਆ। ਮਾਯੂਸੀ ਦੀ ਹਾਲਤ ਵਿੱਚ ਹੀ ਅਪ੍ਰੈਲ 1606 ਈ: ਵਿੱਚ ਉਹ ਕੁਝ ਦਿਨ ਬੀਮਾਰ ਰਹਿ ਕੇ ਕਾਲ-ਵੱਸ ਹੋ ਗਿਆ ਸੀ।

ਰਹੀ ਗੱਲ ਦੀਵਾਨ ਚੰਦੂ ਲਾਲ ਦੀ, ਜਦੋਂ ਪ੍ਰੋਹਿਤ ਚੰਦੂ ਦੀ ਧੀ ਦਾ ਰਿਸ਼ਤਾ ਗੁਰੂ ਹਰਗੋਬਿੰਦ ਨਾਲ ਕਰ ਆਇਆ ਤਾਂ ਚੰਦੂ ਦੇ ਬੋਲ ਕਿ ''ਕਨਿਆ ਈਟ ਚੁਬਾਰੇ ਕੀ ਸਮ'' ਸਿੱਖਾਂ ਕੇ ਕੰਨੀਂ ਪਏ ਪਰ ਜਦੋਂ ਉਸ ਆਖਿਆ ਕਿ ''ਮੋਰੀ ਸਮ ਕੁਲ ਮਹਿ ਦੀ ਸੋਇ'' ਤਾਂ ਸਿੱਖਾਂ ਦੇ ਹਿਰਦੇ ਗੁਰੂ ਘਰ ਦੀ ਨਿੰਦਿਆ ਸੁਣ ਵਲੂੰਧਰੇ ਗਏ। ਸਿੱਖਾਂ ਨੇ ਇਕੱਠੇ ਹੋ ਕੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਜ਼ ਕੀਤੀ, ''ਨਿੰਦੀ ਯਾ ਬਿਧਿ ਉਨ ਗੁਰਗਾਦੀ, ਕੀਏ ਨਾ ਚਾਹੀਏ ਇਨਕੇ ਸ਼ਾਦੀ।'' ਸਤਿਗੁਰੂ ਜੀ ਨੇ ਸਿੱਖਾਂ ਦੀ ਗੱਲ ਮੰਨ, ਇਹ ਰਿਸ਼ਤਾ ਲੈਣ ਤੋਂ ਇਨਕਾਰ ਕਰ ਦਿੱਤਾ। ਇਸਤੇ ਚੰਦੂ ਬਹੁਤ ਤਿਲ ਮਿਲਾਇਆ। ਪਰ ਕੀ ਕਰ ਸਕਦਾ ਸੀ। ਚੰਦੂ ਸਰਕਾਰੀ ਮਾਲ ਮਹਿਕਮੇ ਵਿੱਚ ਨੌਕਰ ਸੀ, ਪਰ ਉਸਦੀ ਸਰਕਾਰੇ ਦਰਬਾਰੇ ਇੰਨ੍ਹੀ ਪਹੁੰਚ ਤਾਂ ਹੈ ਨਹੀਂ ਸੀ ਇਸ ਲਈ ਉਹ ਵੀ ਸਿੱਖਾਂ ਦੇ ਵਿਰੋਧੀ ਸ਼ੇਖ ਅਹਿਮਦ ਸਰਹਿੰਦੀ ਦੀ ਚੰਡਾਲ ਚੌਕੜੀ ਵਿੱਚ ਰਲ ਗਿਆ।

ਦੂਸਰੇ ਪਾਸੇ ਸ਼ਹਿਜ਼ਾਦਾ ਖੁਸਰੋ ਨੇ ਬਾਦਸ਼ਾਹ ਦੇ ਖਿਲਾਫ਼ ਬਗਾਵਤ ਕਰਨ ਉਪਰੰਤ ਪੰਜਾਬ ਵੱਲ ਰੁੱਖ ਕੀਤਾ। ਕਰਨਾਲ ਪਹੁੰਚਣ ਤੇ ਫਕੀਰ ਸ਼ੇਖ ਨਿਜ਼ਾਮ ਥਨੇਸਰੀ ਨੇ ਖੁਸਰੋ ਦੀ ਸਲਾਮਤੀ ਦੀ ਦੁਆ ਕੀਤੀ। ਹੁਸੈਨ ਬੇਗ ਅਬਦੁਰ ਬੇਗ ਖੁਸਰੋ ਦੀ ਮੱਦਦ ਲਈ ਨਾਲ ਆ ਮਿਲੇ। 6 ਅਪ੍ਰੈਲ 1606 ਈ: ਨੂੰ ਖੁਸਰੋ ਨੇ ਗੋਇੰਦਵਾਲ ਤੋਂ ਦਰਿਆ ਪਾਰ ਕੀਤਾ। ਜਹਾਂਗੀਰ ਵੀ ਖੁਸਰੋ ਦੇ ਪਿੱਛੇ ਪਿੱਛੇ ਆ ਰਿਹਾ ਸੀ ਅਤੇ ਜਿਨ੍ਹਾਂ-ਜਿਨ੍ਹਾਂ ਬਾਰੇ ਪਤਾ ਲੱਗਦਾ ਸੀ ਕਿ ਇਨ੍ਹਾਂ ਨੇ ਸ਼ਹਿਜ਼ਾਦੇ ਦੀ ਮੱਦਦ ਕੀਤੀ ਹੈ, ਉਨ੍ਹਾਂ ਨੂੰ ਸ਼ਖ਼ਤ ਸਜ਼ਾਵਾਂ ਦੇ ਰਿਹਾ ਸੀ। 26 ਅਪ੍ਰੈਲ ਨੂੰ ਜਹਾਂਗੀਰ ਨੇ ਗੋਇੰਦਵਾਲ ਤੋਂ ਦਰਿਆ ਬਿਆਸ ਪਾਸ ਕੀਤਾ। ਸ਼ਹਿਜ਼ਾਦਾ ਖੁਸਰੋ ਨੂੰ ਸ਼ੇਖ ਫਰੀਦ ਬੁਖਾਰੀ ਨੇ ਬੰਦੀ ਬਣਾ ਲਿਆ ਸੀ। ਉਸਨੂੰ ਮੁਰਤਜਾ ਖਾਨ ਦੀ ਉਪਾਧੀ ਨਾਲ ਨਿਵਾਜਿਆ ਗਿਆ ਸੀ। ਖੁਸਰੋ ਦੇ ਮੱਦਦ-ਗੀਰ ਹੁਸੈਨ ਬੇਗ ਅਤੇ ਅਬਦੁਰ ਬੇਗ ਨੂੰ ਤਸੀਹੇ ਦਿੱਤੇ ਗਏ ਅਤੇ ਗਊ ਦੀ ਖੱਲ ਵਿੱਚ ਮੜ੍ਹਿਆ ਗਿਆ। ਸ਼ੇਖ ਨਿਜ਼ਾਮ ਥਾਨੇਸਰੀ ਨੂੰ ਜਹਾਂਗੀਰ ਨੇ ਕੁੱਝ ਰਾਹਦਾਰੀ ਖਰਚ ਦੇ ਕੇ ਹੱਜ ਲਈ ਤੋਰ ਦਿੱਤਾ। ਇਸਲਾਮੀ ਆਗੂ ਹੋਣ ਕਾਰਨ ਸਤਿਕਾਰ ਨਾਲ ਹੀ ਦੇਸ਼ ਨਿਕਾਲਾ ਦੇ ਦਿੱਤਾ। ਖੁਸਰੋ ਦੀਆਂ ਅੱਖਾਂ ਵਿੱਚ ਸ਼ੀਸ਼ਾ ਪਿਘਲਾ ਕੇ ਪਾਇਆ ਗਿਆ।

28 ਅਪ੍ਰੈਲ 1606 ਈ: ਨੂੰ ਜਹਾਂਗੀਰ ਲਹੌਰ ਪੁੱਜ ਗਿਆ। 26 ਮਈ ਤੱਕ

ਜਹਾਂਗੀਰ ਲਹੌਰ ਹੀ ਰਿਹਾ। ਇਸੇ ਦੌਰਾਨ 23 ਮਈ 1606 ਈ: ਨੂੰ ਵਿਰੋਧੀਆਂ ਨੇ ਜਹਾਂਗੀਰ ਪਾਸ ਖ਼ਬਰ ਪਹੁੰਚਾਈ ਕਿ ਗੁਰੂ ਅਰਜੁਨ ਦੇਵ ਜੀ ਨੇ ਵੀ ਬਾਗੀ ਖੁਸਰੋ ਦੀ ਮੱਦਤ ਕੀਤੀ ਹੈ ਅਤੇ ਕੇਸਰ ਦਾ ਤਿੱਲਕ ਵੀ ਲਾਇਆ ਸੀ। ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ ਇਸ ਤੱਥ ਉਪਰ ਚਾਨਣ ਪਾਉਂਦਾ ਹੈ ਕਿ ਆਪਣਿਆ ਭਾਵ (ਪ੍ਰਿਥੀ ਚੰਦ ਦਾ ਪ੍ਰਵਾਰ) ਅਤੇ ਹੋਰਨਾਂ (ਚੰਦੂ) ਆਦਿ ਨੂੰ ਇਸ ਘੋਰ ਅਪਰਾਧ ਤੋਂ ਮੁੱਕਤ ਨਹੀਂ ਕੀਤਾ ਜਾ ਸਕਦਾ :

"ਆਪਣਿਆਂ ਨੇ ਧ੍ਰੋਹ ਕੀਤਾ, ਮੁਗਲਾਂ ਨੇ ਵੈਰ ਕਮਾਇਆ।
ਕਿਸੇ ਹਿੰਦੂ ਨੇ ਹਾਹ ਨਾ ਮਾਰੀ" (ਬੰਸਾਵਲੀ ਨਾਮਾ)

ਤੁਅੱਸਬੀ ਜਨੂੰਨ ਹੇਠ ਜਹਾਂਗੀਰ 26 ਮਈ 1606 ਈ: ਨੂੰ ਮੁਰਤਜਾ ਖਾਨ (ਸ਼ੇਖ ਫਰੀਦ ਬੁਖਾਰੀ) ਨੂੰ ਗੁਰੂ ਸਾਹਿਬ ਦੀ ਗ੍ਰਿਫਤਾਰੀ ਦੇ ਹੁਕਮ ਦੇ ਕੇ ਆਪ ਕਸ਼ਮੀਰ ਦੀ ਮੁਹਿੰਮ ਨੂੰ ਰਵਾਨਾ ਹੋ ਗਿਆ। ਇਸ ਬਾਦਸ਼ਾਹੀ ਹੁਕਮ ਦਾ ਤੁਜਕਿ ਜਾਹਾਗੀਰੀ ਵਿੱਚ ਵਰਨਨ ਮਿਲਦਾ ਹੈ :

"ਮੈਂ ਹੁਕਮ ਦਿੱਤਾ ਕਿ ਉਸ ਨੂੰ ਹਾਜ਼ਰ ਕੀਤਾ ਜਾਵੇ ਉਸ ਦੇ ਘਰ-ਘਾਟ ਅਤੇ ਬੱਚਿਆਂ ਨੂੰ ਮੁਰਤਜਾ ਖਾਨ ਦੇ ਹਵਾਲੇ ਕੀਤਾ ਜਾਵੇ, ਉਸ ਦਾ ਮਾਲ-ਅਸਬਾਬ ਜ਼ਬਤ ਕਰਕੇ ਉਸਨੂੰ "ਯਾਸਾ" ਤੇ ਸਿਆਸਤ ਨਿਯਮ ਅਧੀਨ ਸਖ਼ਤ ਤਸੀਹੇ ਦੇ ਕੇ ਖ਼ਤਮ ਕੀਤਾ ਜਾਵੇ।"

ਬਾਦਸ਼ਾਹ ਜਹਾਂਗੀਰ ਦੇ ਇਸ ਹੁਕਮ ਦੇਣ ਦਾ ਵੱਡਾ ਕਾਰਨ ਨਕਸ਼ਬੰਦੀਆਂ ਅਤੇ ਕੱਟੜਪੰਥੀਆਂ ਦੀ ਚੁੱਕ ਅਤੇ ਪਰਭਾਵ ਹੀ ਸੀ। ਅਜਿਹੇ ਕਾਰਨਾਂ ਦਾ ਪਤਾ ਤੁਜਕਿ-ਜਹਾਗਰਿੀ ਵਿਚੋਂ ਸਪਸ਼ਟ ਮਿਲਦਾ ਹੈ। ਕਿਉਂਕਿ ਤੁਜਕਿ-ਜਹਾਗੀਰੀ ਇਕ ਸ਼ਾਹੀ ਲਿਖਤ ਸੀ ਜੋ ਆਮ ਇਤਿਹਾਸਕਾਰਾਂ ਦੀ ਪਹੁੰਚ ਤੋਂ ਬਹੁਤ ਦੂਰ ਸੀ ਇਸ ਲਈ ਵਕਤੀ ਹਾਲਾਤਾਂ ਮੁਤਾਬਿਕ ਸਤਿਗੁਰੂ ਜੀ ਦੀ ਸ਼ਹਾਦਤ ਲਈ ਪ੍ਰਿਥੀਆ ਅਤੇ ਚੰਦੂ ਵਗੈਰਾ ਹੀ ਜ਼ਿੰਮੇਵਾਰ ਜਾਪਦੇ ਸਨ। ਸਾਖੀਕਾਰਾਂ ਨੇ ਵੀ ਇਸੇ ਨੂੰ ਅਧਾਰ ਬਣਾ ਕੇ ਇਤਿਹਾਸ ਦੀ ਸਿਰਜਨਾ ਕਰ ਦਿੱਤੀ। ਅਸਲੀ ਕਾਰਨ ਦਾ ਉਦੋਂ ਪਤਾ ਲਗਾ ਜਦੋਂ ਖੋਜੀ ਵਿਦਵਾਨਾਂ ਨੇ ਤੁਜਕਿ-ਜਹਾਂਗੀਰੀ ਦੇ ਪੰਨੇ ਪਰਤੇ ਜਿਸ ਵਿੱਚ ਗੁਰੂ ਅਰਜੁਨ ਦੇਵ ਜੀ ਨੂੰ 'ਸਿਆਸਤ-ਵ-ਬ-ਯਾਸਾ' ਨਾਮਕ ਦੰਡਾਵਲੀ ਅਧੀਨ ਖਤਮ ਕਰਨ ਦਾ ਹੁਕਮ ਦਿੱਤਾ ਗਿਆ ਸੀ।

* ''ਯਾਸਾ'' ਸ਼ਬਦ ਦਾ ਮੂਲ ਸਥਾਨ ਮੰਗੋਲ ਭਾਸ਼ਾ ਹੈ। ਮੰਗੋਲ ਮੱਧ ਏਸ਼ੀਆ ਦੇ ਬਨਜਾਰਾ ਕਬੀਲਿਆਂ ਦੇ ਸਮੂਹ ਦਾ ਨਾਮ ਸੀ ਜੋ ਬੇਜੋੜ ਘੋੜ ਸਵਾਰ, ਬਹਾਦਰ ਤੇ ਜੰਗਜੂ ਸਨ। ਇਨ੍ਹਾਂ ਦਾ ਮੁੱਖ ਧੰਦਾ ਲੁੱਟਮਾਰ ਅਤੇ ਮਾਰਧਾੜ ਸੀ। ਸੰਨ 1162 ਈ: ਵਿੱਚ ਇਸ ਕਬੀਲੇ ਵਿੱਚ ਇਕ ਤੈਮੂਇਨ ਨਾਮਕ ਬਾਲਕ ਨੇ ਜਨਮ ਲਿਆ ਜਿਸ਼ ਦਾ ਪਿਤਾ ਕਬੀਲਿਆਂ ਦੀ ਆਪਸੀ ਲੜਾਈ ਵਿੱਚ ਮਾਰਿਆ ਜਾ ਚੁੱਕਾ ਸੀ। ਤੈਮੂਇਨ ਨੇਂ ਜਵਾਨੀ ਦੀ ਅਵਸਥਾ ਵਿੱਚ ਆਪਣੇ ਕਬੀਲੇ ਦੀ ਵਾਗਡੋਰ ਸੰਭਾਲੀ ਅਤੇ ਆਪਣੇ ਪਿਤਾ ਦੇ ਕਾਤਲ ਕਬੀਲੇ ਤੋਂ ਬਦਲਾ ਲਿਆ। ਇਸਤੋਂ ਬਾਅਦ ਉਸਨੇ ਆਪਣੇ ਕਬੀਲੇ ਨੂੰ ਚੰਗੀ ਤਰ੍ਹਾਂ ਜਥੇਬੰਦ ਕੀਤਾ ਅਤੇ 1206 ਈ: ਤੱਕ ਸਾਰੇ ਮੰਗੋਲ ਕਬੀਲਿਆਂ ਦਾ ਸਰਦਾਰ ਬਣ ਕੇ ਚੰਗੇਜ਼ ਖਾਨ (ਭਾਵ ਸਭ ਦਾ ਬਾਦਸ਼ਾਹ) ਦੀ ਉਪਾਧੀ ਧਾਰਨ ਕੀਤੀ। 1207 ਈ: ਵਿੱਚ ਉਸਨੇ ਆਪਣੇ ਵਿਸ਼ਾਲ ਰਾਜ ਨੂੰ ਚਲਾਉਣ ਵਾਸਤੇ ਕਾਨੂੰਨਾਂ ਅਤੇ ਦੰਡਾਵਲੀ ਦੇ ਨਿਯਮਾਂ ਦੀ ਕਿਤਾਬ ਤਿਆਰ ਕਰਵਾਈ ਇਸ ਕਨੂੰਨਾਂ ਦੀ ਕਿਤਾਬ ਦਾ ਨਾਮ ''ਬਿਲੀਕ'' ਸੀ।

ਚੰਗੇਜ਼ ਖਾਨ ਦੇ ਧਰਮ ਦਾ ਨਾਮ ''ਸਮਨ'' ਸੀ ਜਿਸ ਵਿੱਚ ਰੁੱਖਾਂ, ਪ੍ਰੇਤਾਂ, ਨਾਗਾਂ, ਰੂਹਾਂ ਦੀ ਪੂਜਾ ਕੀਤੀ ਜਾਂਦੀ ਸੀ। ਇਸ ਧਰਮ ਨਾਲ ਸਬੰਧਤ ਧਾਰਮਿਕ ਆਗੂਆਂ ਨੂੰ ''ਬਿਕੀ'' ਕਿਹਾ ਜਾਂਦਾ ਸੀ। ਕਿਸੇ ਬਿੱਕੀ ਭਾਵ ਧਾਰਮਿਕ ਆਗੂ ਤੋਂ ਜੇਕਰ ਕੋਈ ਗੁਨਾਹ ਹੋ ਜਾਵੇ ਤਾਂ ਉਸਨੂੰ ਚੰਗੇਜ਼ੀ ਕਨੂੰਨਾਂ ਦੀ ''ਸਿਆਸਤ-ਵ-ਬ-ਯਾਸਾ'' ਮੱਦ ਹੇਠ ਸਜ਼ਾ ਦਿੱਤੀ ਜਾਂਦੀ ਸੀ।

ਮੰਗੋਲਾਂ ਦਾ ਯਕੀਨ ਸੀ ਕਿ ਜੇਕਰ ਕਿਸੇ ਧਾਰਮਿਕ ਆਗੂ ਦਾ ਖੂਨ ਜ਼ਮੀਨ ਉਪਰ ਡੁੱਲ੍ਹ ਜਾਵੇ ਤਾਂ ਕਈ ਅਜਿਹੀਆਂ ਸ਼ਕਤੀਸ਼ਾਲੀ ਰੂਹਾਂ ਜਨਮ ਲੈਂਦੀਆਂ ਹਨ ਜੋ ਕਬੀਲੇ ਦੇ ਲੋਕਾਂ ਨੂੰ ਬਹੁਤ ਤੰਗ ਕਰਦੀਆਂ ਹਨ। ਦੰਡਾਵਲੀ ਨਿਯਮ ''ਸਿਆਸ-ਵ-ਬ-ਯਾਸਾ'' ਅਜਿਹੇ ਹੀ ਤਸੀਹਿਆਂ ਦੀ ਸੂਚੀ ਸੀ ਜਿਨ੍ਹਾਂ ਨਾਲ ਧਾਰਮਿਕ ਆਗੂ ਨੂੰ ਅਜਿਹੇ ਤਰੀਕਿਆਂ ਨਾਲ ਖ਼ਤਮ ਕੀਤਾ ਜਾਂਦਾ ਸੀ ਕਿ ਉਨ੍ਹਾਂ ਦਾ ਖੂਨ ਜ਼ਮੀਨ ਉੱਪਰ ਨਾ ਡੁੱਲ੍ਹੇ।

ਸੋ ਜਹਾਂਗੀਰ ਬਾਦਸ਼ਾਹ ਨੇ ਗੁਰੂ ਅਰਜੁਨ ਦੇਵ ਜੀ ਨੂੰ ਵੀ ''ਸਿਆਸਤ-ਵਾ-ਬ-ਯਾਸਾ'' ਦੰਡਾਵਲੀ ਦੇ ਨਿਯਮਾਂ ਅਧੀਨ ਖ਼ਤਮ ਕਰਨ ਦਾ ਹੁਕਮ ਦਿੱਤਾ। ਜਿਨ੍ਹਾਂ

---

*ਡਾ: ਸੁਖਪ੍ਰੀਤ ਸਿੰਘ ਉਦੋਕੇ

ਕਾਰਨਾਂ ਕਰਕੇ ਉਸਨੇ ਗੁਰੂ ਅਰਜੁਨ ਦੇਵ ਜੀ ਨੂੰ ਸ਼ਹੀਦ ਕੀਤਾ। ਉਹ ਕਾਰਨ ਉਸਦੀ ਮਜ਼ਹਬੀ ਕੱਟੜਤਾ ਅਤੇ ਜਨੂੰਨ ਦੀ ਮੂੰਹ ਬੋਲਦੀ ਤਸਵੀਰ ਹੈ। ''ਤੁਜਕਿ ਜਹਾਂਗੀਰੀ'' ਵਿੱਚ ਜਹਾਂਗੀਰ ਲਿਖਦਾ ਹੈ ਕਿ ''ਅਰਜੁਨ ਨਾਮੀ ਇੱਕ ਹਿੰਦੂ, ਪੀਰੀ ਤੇ ਸ਼ੇਖ਼ ਦੇ ਭੇਖ ਵਿੱਚ ਰਹਿੰਦਾ ਸੀ, ਚੁਨਾਚਿ ਉਹ ਸਿਧੇ ਹਿੰਦੂਆਂ ਵਿਚੋਂ ਬਹੁਤ ਸਾਰਿਆਂ ਨੂੰ ਅਤੇ ਮੂਰਖ ਤੇ ਬੇ ਅਕਲ ਮੁਸਲਮਾਨਾਂ ਨੂੰ ਵੀ ਆਪਣਾ ਮੁਰੀਦ ਬਣਾ ਰਿਹਾ ਸੀ ਅਤੇ ਉਹ ਸਾਰੇ ਉਸਨੂੰ ਗੁਰੂ ਜੀ ਕਹਿੰਦੇ ਸਨ।

.......ਤਿੰਨ ਚਾਰ ਪੀਹੜੀਆਂ ਤੋਂ ਉਨ੍ਹਾਂ ਨੇ ਇਸ ਦੁਕਾਨ ਨੂੰ ਗਰਮ ਰੱਖਿਆ ਸੀ।

.........ਚਿਰਾਂ ਤੋਂ ਮੇਰੇ ਦਿਲ ਵਿਚ ਇਹ ਆਉਂਦੀ ਸੀ ਕਿ ਇਸ ਦੁਕਾਨ ਨੂੰ ਬੰਦ ਕਰ ਦਿੱਤਾ ਜਾਏ ਜਾਂ ਉਸਨੂੰ (ਗੁਰੂ ਅਰਜੁਨ) ਇਸਲਾਮ ਵਿਚ ਲੈ ਆਂਦਾ ਜਾਵੇ। ਉਹ ਸ਼ਹਿਜ਼ਾਦਾ ਖੁਸਰੋ ਨੂੰ ਵੀ ਮਿਲਿਆ। ਕਈ ਗੱਲਾਂ ਕੀਤੀਆਂ ਅਤੇ ਕਈ ਮਾਮਲੇ ਉਸਨੂੰ ਪਹੁੰਚਾਏ। ਆਪਣੀ ਉਂਗਲ ਨਾਲ ਉਸਦੇ ਮੱਥੇ ਪਰ ਤਿਲਕ ਲਾਇਆ। ਜਦ ਮੇਰੇ ਪਾਸ ਇਹ ਖ਼ਬਰ ਪਹੁੰਚੀ, ਮੈਂ ਉਸਦੇ ਝੂਠ ਨੂੰ ਬੜੀ ਚੰਗੀ ਤਰ੍ਹਾਂ ਜਾਣਦਾ ਸਾਂ ਮੈਂ ਉਸਨੂੰ ਹਾਜ਼ਰ ਕਰਨ ਅਤੇ ਮੁਰਤਜਾ ਖਾਨ ਨੂੰ ਸੌਂਪਣ ਦਾ ਹੁਕਮ ਦਿੱਤਾ। ਮੈਂ ਹੁਕਮ ਦਿੱਤਾ ਕਿ (ਸਿਆਸਤ=) ਸ਼ਾਹੀ ਕਨੂੰਨ ਅਨੁਸਰ ਉਸਨੂੰ (ਯਾਸਾ=) ਕਤਲ ਦੀ ਸਖ਼ਤ ਸਜ਼ਾ ਦਿੱਤੀ ਜਾਵੇ।

ਸਿਆਸਤ = ਡਰ, ਸਜ਼ਾ, ਮਾਰਨਾ, ਕੁੱਟਣਾ

ਯਾਸਾ = ਅਜਿਹੀ ਮੌਤ ਜਿਸ ਵਿੱਚ ਖੂਨ ਨਾ ਡੁੱਲ੍ਹੇ

ਇਨ੍ਹਾਂ ਸ਼ਾਹੀ ਹੁਕਮਾਂ ਦੀ ਤਾਮੀਲ ਕਰਦਿਆਂ ਜਦੋਂ ਗੁਰੂ ਅਰਜੁਨ ਦੇਵ ਜੀ ਨੂੰ ਅੰਮ੍ਰਿਤਸਰ ਤੋਂ ਗ੍ਰਿਫਤਾਰ ਕਰ ਲਿਆ ਗਿਆ ਤਾਂ ਸਾਰੇ ਸਿੱਖਾਂ ਵਿੱਚ ਹੈਰਾਨੀ ਫੈਲ ਗਈ ਕਿ ਸਤਿਗੁਰੂ ਜੀ ਨੂੰ ਕਿਉਂ ਗ੍ਰਿਫਤਾਰ ਕਰ ਲਿਆ ਗਿਆ ਹੈ। ਫਿਰ ਨਾ ਪੁੱਛ, ਨਾ ਪੜਤਾਲ, ਨ ਦਲੀਲ, ਨ ਅਪੀਲ। ਸਤਿਗੁਰੂ ਜੀ ਨੂੰ ਲਹੌਰ ਲੈ ਆਂਦਾ ਗਿਆ ਅਤੇ ਸਖ਼ਤ ਪਹਿਰੇ ਹੇਠ ਮੰਗੋਲੀ ਦੰਡਾਵਲੀ ਦੀ ਯਾਸਾ ਧਾਰਾ ਦੇ ਤਹਿਤ ਤਸੀਹੇ ਦਿੱਤੇ ਗਏ ਤੱਤੀ ਤਵੀ ਤੇ ਬਿਠਾਇਆ ਗਿਆ, ਸੀਸ ਉੱਪਰ ਗਰਮ ਕਰਕੇ ਰੇਤ ਪਾਈ ਗਈ ਪਰ ਸਤਿਗੁਰੂ ਜੀ ਸ਼ਾਂਤ ਚਿੱਤ ਸਭ ਤਸੀਹੇ ਖਿੜੇ ਮੱਥੇ ਆਪਣੇ ਸਰੀਰ ਤੇ ਝੱਲਦੇ ਰਹੇ ਕਿਉਂਕਿ ਉਨ੍ਹਾਂ ਦਾ ਆਪਣਾ ਹੀ ਹੁਕਮ ਸੀ ''ਜੋ ਤੁਧੁ ਭਾਵੈ ਸੋ ਪਰਵਾਣੁ।। ਤੇਰੇ ਭਾਣੇ ਨੋ ਕੁਰਬਾਣੁ।।'' (ਪੰਨਾ ੬੭੬)

ਆਪਣੇ ਮੁਖਾਰਬਿੰਦ ਤੋਂ ਉਚਾਰਦੇ ਰਹੇ

"ਤੇਰਾ ਕੀਆ ਮੀਠਾ ਲਾਗੈ।। ਹਰਿ ਨਾਮ ਪਦਾਰਥ ਨਾਨਕ ਮਾਗੈ।।"

(ਪੰਨਾ- ੩੯੪)

ਤੱਤੀ ਲੋਹ ਤੇ ਬੈਠਿਆਂ ਅਤੇ ਸਰੀਰ ਤੇ ਤੱਤੀ ਰੇਤ ਪਵਾਉਂਦਿਆਂ ਜਦੋਂ ਸਤਿਗੁਰੂ ਜੀ ਦੇ ਸਾਰੇ ਸਰੀਰ ਤੇ ਛਾਲੇ ਹੀ ਛਾਲੇ ਪੈ ਗਏ ਤਾਂ ਦੁਸ਼ਟਾਂ ਨੇ ਸਤਿਗੁਰੂ ਜੀ ਨੂੰ ਥੋਲੋੜਾ ਦਰਿਆ ਦੀ ਬਰੇਤੀ ਤੇ ਸੁੱਟ ਦਿੱਤਾ। ਕੇਸਰ ਸਿੰਘ ਛਿੱਬਰ "ਬੰਸਵਲੀ ਨਾਮਾ" ਵਿੱਚ ਲਿਖਦੇ ਹਨ:

ਇਕਸੁ ਮੁਗਲੇ ਕਾਪਰ ਨੇ ਮੰਦਾ ਅਲਾਈ,
ਸੋ ਭਰਭੱਟੇ ਉਪਰ ਚੋਟ ਆਇ ਲੱਗੀ।।
ਚਲਿਆ ਲਹੂ, ਧਾਰਾ ਵਗੀ।।
ਤਿਸ ਚੋਟ ਕਰ ਛੁਟੀ ਦੇਹ।
ਪਈ ਦੁਸ਼ਟਾਂ ਦੇ ਸਿਰ ਖੇਹ
ਡਰਦਾ ਹਿੰਦੂ ਪਾਸ ਨਾ ਕੋਈ ਜਾਏ।
ਬਧੇ ਹੀ ਦਿੱਤੇ ਨਦੀ ਰੋੜ੍ਹਾਏ।। (ਬੰਸਾਵਲੀਨਾਮਾ)

"ਸਿਆਸਤ-ਵ-ਬ-ਯਾਸਾ" ਦੰਡਾਵਲੀ ਅਧੀਨ ਤਸੀਹੇ ਦਿੰਦਿਆਂ, ਸਤਿਗੁਰੂ ਜੀ ਦੇ ਛਾਲਿਆਂ ਭਰੇ ਤਪਦੇ ਸਰੀਰ ਨੂੰ ਨਾਲ ਵਗਦੇ ਰਾਵੀ ਦਰਿਆ ਦੀ ਬਰੇਤੀ ਤੇ ਸੁੱਟ ਦਿੱਤਾ। ਮੁੱਗਲਾਂ ਨੇ ਸੰਗਸਾਰ (ਪੱਥਰ ਮਾਰਨੇ) ਕੀਤਾ। ਇੱਕ ਪੱਥਰ ਗੁਰੂ ਜੀ ਦੇ ਭਰਵੱਟੇ ਤੇ ਲੱਗਾ। ਲਹੂ ਦੀ ਧਾਰਾ ਵਹਿ ਤੁਰੀ। ਇਹ ਵੇਖ ਮੁਗਲ ਅਹਿਲਕਾਰ ਡਰ ਗਏ ਕਿ ਖ਼ੂਨ ਵਗਣ ਨਾਲ ਸ਼ਾਹੀ ਹੁਕਮ "ਸਿਆਸਤ-ਵ-ਬ-ਯਾਸਾ" ਦੀ ਉਲੰਘਣਾ ਹੋ ਗਈ ਹੈ, ਸੋ ਸ਼ਾਹੀ ਪ੍ਰਕੋਪ ਤੋਂ ਡਰਦਿਆਂ ਉਨ੍ਹਾਂ ਕਾਹਲੀ ਕਾਹਲੀ ਗੁਰੂ ਜੀ ਨੂੰ ਦਰਿਆ ਰਾਵੀ ਵਿੱਚ ਵਹਾ ਦਿੱਤਾ। ਇਹ ਮਹਾਂ ਭਿਆਨਕ ਤੇ ਦਿਲ ਨੂੰ ਦਹਿਲਾ ਦੇਣ ਵਾਲਾ ਭਾਣਾ 30 ਮਈ 1606 ਈ: ਨੂੰ ਵਰਤਿਆ। ਸ: ਰਤਨ ਸਿੰਘ "ਭੰਗੂ" ਨੇ ਵੀ ਆਪਣੇ ਪੰਥ ਪ੍ਰਕਾਸ਼ ਵਿਚ ਲਿਖਿਆ ਹੈ :

ਕਿ ਗੁਰੂ ਅਰਜੁਨ ਦਰੀਆਇ ਕੀ ਰੋੜਿਉ (ਪੰਥ ਪ੍ਰਕਾਸ਼)

ਸਤਿਗੁਰੂ ਜੀ ਨੇ ਅਕਾਲ ਪੁਰਖ ਦਾ ਭਾਣਾ ਮੰਨ ਖਿੜ੍ਹੇ ਮੱਥੇ ਆਪਣੇ ਤਨ ਤੇ ਜ਼ੁਲਮ ਸਿਹਾ।

ਭਾਣੈ ਦੁਖ ਸੁਖੁ ਭੋਗੀਐ ਭਾਣੈ ਕਰਮ ਕਰੇਇ।।

ਭਾਣੈ ਮਿਟੀ ਸਾਜਿ ਕੈ ਭਾਣੈ ਜੋਤਿ ਧਰੇਇ।। (ਪੰਨਾ- ੧੬੩)

ਸਤਿਗੁਰੂ ਜੀ ਨੇ ਅਜਿਹੀ ਸ਼ਹਾਦਤ ਦਿੱਤੀ। ਜੋ ਜਦੋਂ ਤੱਕ ਇਹ ਚੰਦ, ਤਾਰੇ ਤੇ ਧਰਤ ਹੈ ਲੋਕਾਂ ਲਈ ਮਿਸਾਲ ਰਹੇਗੀ ''ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ''।

ਗੁਰੂ ਅਰਜੁਨ ਦੇਵ ਜੀ ਦੀ ਸ਼ਹੀਦੀ ਬੜੀ ਸ਼ਾਂਤਮਈ ਸੀ ਪਰ ਇਸਦੇ ਪ੍ਰਭਾਵ ਬਹੁਤ ਗਹਿਰੇ ਪਏ ਸਿੱਖਾਂ ਦੀ ਸ਼ਾਂਤਮਈ ਲਹਿਰ ਦੀ ਧਾਰਾ ਹੀ ਬਦਲ ਗਈ। ਸਿੱਖ ਜੋ ਪਹਿਲਾਂ ਸੰਤ ਸਨ ਉਨ੍ਹਾਂ ਵਿੱਚ ਬਹੁਤ ਵੱਡਾ ਪ੍ਰੀਵਰਤਨ ਆਇਆ, ਹੁਣ ਉਹ ਸੂਰਬੀਰ ਸਿਪਾਹੀ ਵੀ ਬਣ ਗਏ। ਜਿਨ੍ਹਾਂ ਹੱਥਾਂ ਵਿੱਚ ਮਾਲਾ ਸਨ ਉਨ੍ਹਾਂ ਹੁਣ ਤਲਵਾਰਾਂ ਵੀ ਉੱਠਾ ਲਈਆਂ। ਭਗਤੀ ਨੇ ਭਗਉਤੀ ਦਾ ਰੂਪ ਧਾਰਿਆ। ਭਗਤੀ ਚੋਂ ਸ਼ਕਤੀ ਨੇ ਜਨਮ ਲਿਆ। ਛੇਵੇਂ ਪਾਤਸ਼ਾਹ ਗੁਰੂ ਹਰਗੋਬਿੰਦ ਸਾਹਿਬ ਨੇ ਪੀਰੀ ਦੇ ਨਾਲ ਮੀਰੀ ਦੀ ਵੀ ਤਲਵਾਰ ਪਹਿਨੀ :

ਅਰਜਨ ਕਾਇਆ ਪਲਟ ਕੇ

ਮੂਰਤਿ ਹਰਗੋਬਿੰਦ ਸਵਾਰੀ

ਤੇ ਫਿਰ

ਛਟਮ ਪੀਰ ਬੈਠਾ ਗੁਰ ਭਾਰੀ

ਨੱਥਾ ਤੇ ਅਬਦੁਲਾ ਗੁਰੂ ਘਰ ਦੇ ਢਾਡੀਆਂ, ਗੱਦੀ-ਨਸ਼ੀਨੀ ਵਕਤ ਜੋ ਵਾਰ ਗਾਈ ਉਸਦੀ ਇਕ ਪਉੜੀ ਸੀ :

ਦੋ ਤਲਵਾਰਾਂ ਬੱਧੀਆਂ, ਇਕ ਮੀਰੀ ਦੀ ਇਕ ਪੀਰੀ ਦੀ।

ਇਕ ਅਜ਼ਮਤ ਦੀ, ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰੀ ਦੀ।

ਹਿੰਮਤ ਬਾਂਹਾਂ ਕੋਟ ਗੜ੍ਹ, ਦਰਵਾਜ਼ਾ ਬਲਖ ਬਖ਼ੀਰ ਦਾ।

ਨਾਲ ਸਿਪਾਹੀ ਨੀਲ ਨਾਲ, ਮਾਰ ਦੁਸ਼ਟਾਂ ਕਰੇ ਤਗੀਰ ਜੀ।

ਪੱਗ ਤੇਰੀ ਕੀ ਜਹਾਂਗੀਰ ਦੀ।

ਗੁਰੂ ਅਰਜੁਨ ਜੈਸੀ ਪਾਵਨ ਸ਼ਖ਼ਸ਼ੀਅਤ ਜਿਸਨੇ ਸਭ ਕੁਝ ਆਪਣੇ ਸਿੱਖਾਂ ਸੇਵਕਾਂ ਤੋਂ ਵਾਰ ਦਿੱਤਾ ਉਨ੍ਹਾਂ ਲਈ ''ਗੁਰ ਅਰਜੁਨ ਵਿਟਹੁ ਕੁਰਬਾਣੀ'' ਕੁਰਬਾਨ ਜਾਣ ਨੂੰ ਜੀਅ ਕਰਦਾ ਹੈ। ਅਜਿਹੀਆਂ ਰੂਹਾਂ ਸੰਸਾਰ ਦੇ ਭਲੇ ਲਈ ਪਰਉਪਕਾਰ ਲਈ

ਸੰਸਾਰ ਤੇ ਆਇਆਂ ਕਰਦੀਆਂ ਹਨ। ਆਪ ਪ੍ਰਮਾਤਮਾਂ ਮਨੁੱਖੀ ਜਾਮੇ ਵਿੱਚ ਮਨੁੱਖ ਮਾਤਰ ਦੇ ਭਲੇ ਲਈ ਜਨਮ ਲੈਂਦਾ ਹੈ। ਭੱਟ ਮੱਥਰਾ ਦੇ ਸ਼ਬਦ ਹਨ :

ਧਰਨਿ ਗਗਨ ਨਵ ਖੰਡ ਮਹਿ ਜੋਤਿ ਸਰੂਪੀ ਰਹਿਓ ਭਰਿ।।
ਭਨਿ ਮਥੁਰਾ ਕਛੁ ਭੇਦ ਨਹੀਂ ਗੁਰੁ ਅਰਜਨੁ ਪਰਤਖੁ ਹਰਿ।।

ਗੁਰੂ ਅਰਜੁਨ ਦੇਵ ਜੀ ਦੀ ਸਿੱਖੀ ਸਮਾਜ ਨੂੰ ਦਿੱਤੀ ਅਦੁੱਤੀ ਦੇਣ ਅਤੇ ਹੱਕ ਸੱਚ ਲਈ ਦਿੱਤੀ ਲਾਸਾਨੀ ਕੁਰਬਾਨੀ ਹੀ ਕਲਮਕਾਰਾਂ, ਇਤਿਹਾਸਕਾਰਾਂ ਅਤੇ ਸਾਖੀਕਾਰਾਂ ਨੂੰ ਸਤਿਗੁਰੂ ਜੀ ਲਈ ਬਾਣੀ ਕੇ ਬੋਹਿਥੇ ਮਹਾਂਕਵੀ, ਗੰਭੀਰ ਚਿੰਤਕ, ਸੰਤ ਫਿਲਾਸਫਰ, ਸਾਹਿਤ ਪਾਰਖੂ, ਸ੍ਰੇਸ਼ਟ ਰਾਜਨੀਤਗਯ, ਪਰ ਉਪਕਾਰੀ, ਮਹਾਨ ਉਸਰਈਆ, ਸ਼ਾਂਤੀ ਦਾ ਪੁੰਜ, ਸੱਚਾ ਪਾਤਸ਼ਾਹ, ਸ਼ਹੀਦਾਂ ਦੇ ਸਿਰਤਾਜ, ਜਿਹੇ ਵਿਸ਼ੇਸ਼ਣਾਂ ਨਾਲ ਸੰਬੋਧਨ ਕਰਨ ਲਈ ਅੰਤਰੀਵ ਤੌਰ ਤੇ ਪ੍ਰੇਰਿਤ ਕਰਦੇ ਹਨ। ਕਿਉਂਕਿ ਗੁਰੂ ਅਰਜੁਨ ਸਭ ਸਿਰਜਣਹਾਰਾ ਹੈ।



# ਸਨਿਮਰ ਬੇਨਤੀ

ਪੰਜਵੇਂ ਪਤਸ਼ਾਹ ਸਾਹਿਬ ਸ੍ਰੀ ਗੁਰੂ ਅਰਜੁਨ ਦੇਵ ਜੀ ਦੇ ਸ਼ਹੀਦੀ ਦਿਵਸ ਤੇ ਅਸੀਂ ਉਸ "ਸ਼ਹੀਦਾਂ ਦੇ ਸਿਰਤਾਜ" ਦੇ ਚਰਨਾਂ [illegible] ਬਹੁਤ ਹੀ ਨਿਮਰਤਾ ਸਹਿਤ ਨਤਮਸਤਕ ਹੁੰਦੇ ਹਾਂ। ਸਾਡਾ ਇਹ ਨਿਗੁਣਾ ਜਿਹਾ ਉੱਦਮ ਗੁਰੂ ਅਰਜੁਨ ਦੇਵ ਮਹਾਰਾਜ ਦੀਆਂ ਬਖ਼ਸ਼ਿਸ਼ਾਂ ਵਿਚੋਂ ਇਕ ਪੂਣੀ ਕੱਤਣ ਸਮਾਨ ਹੈ। ਗੁਰੂ ਸਾਹਿਬ ਦੀ ਜ਼ਿੰਦਗੀ ਦੇ ਸਾਰੇ ਪੱਖਾਂ ਨੂੰ ਸੰਜੋਣ ਲਈ ਕਈ ਵੱਡੀਆਂ ਪੁਸਤਕਾਂ ਵੀ ਘੱਟ ਹੋਣਗੀਆਂ। ਇਹ ਤੇ, ਗੁਰੂ ਅਰਜੁਨ ਦੇਵ ਜੀ ਦੇ "ਮਹਾਨ ਸ਼ਹੀਦੀ ਦਿਵਸ" ਤੇ ਇੱਕ ਪੰਖੜੀ ਸਮਾਨ ਭੇਟਾ ਹੈ। ਅਸੀਂ ਸਾਰੇ, ਸ੍ਰ. ਮੋਹਣ ਸਿੰਘ (ਜੰਡਾਲੀ) ਹੋਰਾਂ ਦੇ ਬਹੁਤ ਧੰਨਵਾਦੀ ਹਾਂ, ਜਿਨ੍ਹਾਂ ਨੇ ਇਸ ਉੱਦਮ ਲਈ ਸਾਨੂੰ ਪ੍ਰੇਰਨਾ ਦੇ ਕੇ ਸਾਡੇ ਤੋਂ ਇਹ ਸੇਵਾ ਕਰਵਾਈ।

ਗੁਰਬਖ਼ਸ਼ ਸਿੰਘ ਬਿੰਣਗ (ਯੂ.ਕੇ.), ਮਹਿੰਦਰ ਕੌਰ
(ਮਾਤਾ ਰਤਨ ਕੌਰ ਦੀ ਯਾਦ ਵਿੱਚ)

ਸਰੂਪ ਸਿੰਘ ਬਾਸੀ -ਯੂ.ਕੇ.- ਪ੍ਰੀਤਮ ਕੌਰ
ਨਿਰੰਜਣ ਸਿੰਘ ਬਿੰਣਗ -ਯੂ.ਕੇ.- ਪ੍ਰਮਜੀਤ ਕੌਰ
ਗੁਰਚੈਨ ਸਿੰਘ ਬਿੰਣਗ -ਯੂ.ਕੇ.- ਨਿਰਮਲ ਕੌਰ
ਦਰਸ਼ਨ ਸਿੰਘ ਤਲਵਾੜ -ਯੂ.ਕੇ.- ਭੁਪਿੰਦਰ ਸਿੰਘ ਤਲਵਾੜ




ਜੀਵਤ ਬੈਕੁੰਠ ਜਿਸ ਦੇਖੋਨ ਸੋ ਦੇਖੈ ਆਇ। ਸਧਾ ਸਰ ਬੀਚ ਝੁਲੇ ਅੰਮ੍ਰਿਤ ਤਰੰਗ ਤੇ।